ਤੁਹੀ ਡਾਕਣੀ ਸਾਕਣੀ ਸੂਰਬੀਰੇ ॥
ਤੁਹੀ ਰੂਪ ਨਾਰਾਇਣੀ ਹਰਿ ਸਰੀਰੇ ॥

ਤੂਹੀਂ ਡਾਕਣੀ=ਡਾਇਣ, ਤੂਹੀਂ ਸਾਕਣੀ=ਯੋਗਣੀ ਦਾ ਰੂਪ, ਦੈਂਤਾਂ ਦਾ ਲਹੂ ਪੀਣ ਵਾਲੀ ਹੋ, ਅਤੇ ਤੂਹੀ ਸੂਰਬੀਰ ਬਹਾਦਰ ਹੋ ।
ਤੂਹੀਂ ਨਾਰਾਇਣ ਅਕਾਲ ਪੁਰਖ ਦਾ ਰੂਪ ਹੋ ਅਤੇ ਹਰਿ=ਹਰੀ ਪ੍ਰਮਾਤਮਾ ਦਾ ਸਰੀਰ=ਅੰਗ ਹੋ ।

You are the angel of doom with yogic powers, who drinks the blood of the demons and are the bravest of warriors. You are the resemblance of God Almighty, and are a segment of His body.

ਤੁਹੀ ਅਲਖ ਦੁਰਗਾ ਜਗਤ ਕਰਨਹਾਰੀ ॥
ਸਕਲ ਛੋਡ ਕਰ ਓਟ ਪਕੜੀ ਤਿਹਾਰੀ ॥

ਤੂਹੀਂ ਅਦ੍ਰਿਸ਼ਟ ਦੁਰਗਾ (ਜਾਨਣ ਤੋਂ ਪਰੇ ) ਹੈਂ ਅਤੇ ਸੰਸਾਰ ਦੀ ਰਚਨਾ ਕਰਨ ਵਾਲੀ ਹੈਂ ।
ਮੈਂ ਹੋਰ ਸਭ ਨੂੰ ਛੱਡ ਕੇ ਤੇਰੀ ਓਟ ਫੜੀ ਹੈ ।

You are beyond comprehension O Durga and you are the creator of the Universe.
I have rejected all and approached you for assistance.

ਤੁਹੀ ਮੱਛ ਹੋਇ ਸਿੰਧੁ ਭੀਤਰ ਖਿਲੰਤੀ ॥
ਤੁਹੀ ਦੈਂਤ ਸੰਖਾਸੁਰੇ ਕਉ ਦਲੰਤੀ ॥

ਤੂਹੀਂ ਮੱਛ ਦਾ ਅਵਤਾਰ ਧਾਰਕੇ ਸਮੁੰਦਰ ਵਿਚ ਖੇਲ ਕੀਤਾ ।
ਤੂਹੀਂ ਸੰਖਾਸੁਰ ਦੈਂਤ ਦਾ ਨਾਸ਼ ਕੀਤਾ ।

You manifested as a big fish and frolicked in the ocean.
You destroyed the Sankhasur demon.

ਤੁਹੀ ਕ੍ਰਿਸਨ ਹੋਇ ਕੰਸ ਕੇਸੀ ਖਪਾਯੋ ॥
ਤੁਮਨ ਮੱਲ ਚੰਡੂਰ ਗਹਿ ਕਰ ਉਡਾਯੋ ॥

ਤੂਹੀ ਕ੍ਰਿਸ਼ਨ ਅਵਤਾਰ ਧਾਰਕੇ ਕੰਸ ਅਤੇ ਕੇਸੀ ਦੈਂਤ ਨੂੰ ਮਾਰਿਆ ।
ਤੂਹੀ ਬਲਵਾਨ ਚੰਡੂਰ ਨੂੰ ਫੜ ਕੇ ਮਾਰਿਆ ।

You were born as Lord Krishna and killed Kans and Kesi.
You got hold of the wrestler Chandoor and killed him.

ਜਗਨ ਨਾਥ ਹੁਇ ਦੈਤ ਗਯਾਸੁਰ ਬਿਡਾਰੇ ॥
ਤੁਹੀ ਨਿਹਕਲੰਕੀ ਭਈ ਖੜਗ ਧਾਰੇ ॥

ਜਗਨ ਨਾਥ ਦਾ ਰੂਪ ਹੋਕੇ ਗਯਾਸੁਰ ਦੈਂਤ ਨੂੰ ਮਾਰਿਆ ।
ਤੂਹੀਂ ਨਿਹਕਲੰਕ ਖੜਗਧਾਰੀ ਦਾ ਰੂਪ ਹੋਈ ।

You were evident as Jagan Nath and killed Gayasur demon.
You were evident as the sword wielding NehKalank.

ਤੁਹੀ ਦੈਂਤ ਕਿਲਕਾਸੁਰੇ ਕਉ ਸੰਘਰਣੀ ॥
ਤੁਹੀ ਸਭ ਜੁਗਣ ਬੀਚ ਅਵਤਾਰ ਧਰਣੀ ॥

ਤੂਹੀਂ ਕਿਲਕਾਸੁਰ ਦੈਂਤ ਦਾ ਸੰਘਾਰ=ਨਾਸ ਕੀਤਾ ।
ਤੂਹੀਂ ਸਾਰੇ ਜੁਗਾਂ ਵਿਚ ਅਵਤਾਰ ਧਾਰਦੀ ਆਈ ਹੈਂ ।

You annihilated Kilkasur the demon.
It is you who are born in every aeon.

ਜੁਗੋ ਜੁਗ ਸਕਲ ਖੇਲ ਤੁਮ ਹੀ ਰਚਾਯੋ ॥
ਤੁਮਨ ਖੇਲ ਕਾ ਭੇਦ ਕਿਨਹੂੰ ਨ ਪਾਯੋ ॥

ਸਾਰੇ ਯੁਗਾਂ ਵਿਚ ਤੂੰ ਹੀ ਖੇਲ=ਤਮਾਸ਼ਾ ਰਚਾਉਂਦੀ ਆਈ ਹੈਂ ।
(ਪਰ) ਕਿਸੇ ਨੇ ਵੀ ਇਨ੍ਹਾਂ ਖੇਲਾਂ, ਤਮਾਸ਼ਿਆਂ ਦਾ ਭੇਦ ਨਹੀਂ ਪਾਇਆ।

During all the aeons you have created all the marvellous wonders.
But no one could perceive the wonder of these marvels.

ਤੁਹੀ ਅਸ਼ਟ ਦੁਰਗੇ ਭਵਾਨੀ ਅਕਾਲੰ ॥
ਤੁਹੀ ਸਕਲ ਬ੍ਰਹਮੰਡ ਊਪਰ ਦਯਾਲੰ ॥

ਤੂਹੀਂ ਅੱਠਾਂ ਭੁਜਾਂ (ਬਾਹਵਾਂ) ਵਾਲੀ ਅਵਿਨਾਸ਼ੀ ਦੁਰਗਾ ਭਵਾਨੀ ਹੈਂ ।
ਸਾਰੇ ਬ੍ਰਹਮੰਡ ਊਪਰ ਤੇਰੀ ਹੀ ਕਿਰਪਾਲਤਾ ਹੈ ।

You are the eight-armed Eternal Durga Bhawani.
All the cosmos is relishing your benevolence.

ਤੁਮਨ ਕੁਦਰਤੀ ਖੇਲ ਕੀਨੋ ਅਪਾਰਾ ॥
ਤੁਮਨ ਤੇਜ ਸਉ ਕੋਟਿ ਰਵਿ ਸਸਿ ਉਜਾਰਾ ॥

ਤੂਹੀ ਕੁਦਰਤ ਰੂਪ ਹੋਕੇ ਅਨੇਕਾਂ ਖੇਲ ਕਰ ਰਹੀ ਹੈਂ ।
ਤੇਰੇ ਤੇਜ ਨਾਲ ਹੀ ਕਰੋੜਾਂ ਸੂਰਜ ਅਤੇ ਚੰਦ ਉਜਾਲਾ ਦੇ ਰਹੇ ਹਨ ।

You inact as nature and perform wondrous marvels.
It is with your eminence that millions of suns and moons yield radiance.

ਤੁਹੀ ਨਿਜ ਵਜੀਰਨ ਪ੍ਰਭੂ ਦਰ ਸੁਹੰਤੀ ॥
ਤੁਹੀ ਨਿਸ ਦਿਨਾ ਜਾਪ ਹਰਿ ਹਰਿ ਜਪੰਤੀ ॥

ਤੂਹੀਂ ਪ੍ਰਭੂ ਦੀ ਨਿਜੀ ਵਜ਼ੀਰ, ਉਸ ਦੇ ਦਰ ਤੇ ਸੋਭਾ ਪਾਉਂਦੀ ਹੈਂ ।
ਤੂਹੀਂ ਰਾਤ ਦਿਨ ਪ੍ਰਭੂ ਦਾ ਜਾਪ ਜਪਦੀ ਹੈਂ ।

You are the Almighty Lord's personal minister and adorn His abode.
You meditate day and night on the Lord.

ਨਿਰੰਜਨ ਪੁਰਖ ਸ਼ਾਹ ਸ਼ਾਹਨ ਅਪਾਰੇ ॥
ਤੁਹੀ ਸਕਤਿ ਹੈਵ ਨਿਕਟਵਰਤੀ ਮੁਰਾਰੇ ॥

ਨਿਰ-ਅੰਜਨ=ਕਾਲਖ ਤੋਂ ਰਹਿਤ ਪੁਰਖ=ਸ਼ਾਹਾਂ ਦੀ ਸ਼ਾਹ, ਬੇਅੰਤ ਹੈ।
ਤੂਹੀਂ ਕ੍ਰਿਸ਼ਨ ਦੀ ਸ਼ਕਤੀ ਹੈ ਜਿਸਨੇ ਮੁਰ ਰਾਕਸ਼ਿਸ਼ ਨੂੰ ਮਾਰਿਆ ।

You are the pure one, King of Kings and are immeasurable.
You are the might of Lord Krishna with which He destroyed the Murr demon.

ਸੁਣਹੁ ਦਾਸ ਕੀ ਬੇਨਤੀ ਹਰਿ ਭਵਾਨੀ ॥
ਦਇਆ ਧਾਰ ਮੁਹਿ ਲਾਜ ਰਾਖਹੁ ਨਿਦਾਨੀ ॥

ਦਾਸ ਦੀ ਬੇਨਤੀ ਸੁਣੋ (ਹਰੀ ਰੂਪ ਭਵਾਨੀ ਮਾਂ )।
ਆਪਣੀ ਦਇਆ (ਕਿਰਪਾ) ਨਾਲ ਅੰਤ ਤਕ ਮੇਰੀ ਲਾਜ ਰੱਖੋ ।

Please heed my request O Godly Bhawani Mother.
With your benevolence, preserve my honour till the end.

# ਦੋਹਰਾ Couplet

ਦਾਨੋ ਮਾਰੇ ਰੋਹਿਲੇ ਦੇਵ ਬਚਾਏ ਤੋਹਿ ॥
ਸਿੰਘ ਤੁਮਾਰੋ ਰਣ ਗਜੇ ਹਾਕ ਨ ਝਾਲਸ ਕੋਇ ॥੩॥

ਰੋਹਿਲੇ=ਗੁੱਸੇ ਦੇ ਭਰੇ ਦੈਂਤਾਂ ਨੂੰ ਤੈਂ ਮਾਰਿਆ ਅਤੇ ਦੇਵਤਿਆਂ ਨੂੰ ਬਚਾਇਆ ਹੈ ।
ਤੇਰੇ ਸ਼ੇਰ ਦੀ ਗਰਜਨਾ ਨੂੰ ਮੈਦਾਨੇ ਜੰਗ ਵਿਚ ਕੋਈ ਨਹੀਂ ਝੱਲ ਸਕਿਆ ।

You have killed the angry demons and saved the demi-gods.
Nobody could endure the roar of your lion in the battlefield.

## ਭਗਵਤੀ ਛੰਦ ਚੌਥਾ ॥੪॥
## Bhagwati Stanza 4

ਤੁਹੀ ਜੋਤ ਜਵਾਲਾ ਮੁਖੀ ਹੋਇ ਦਿਖਾਨੀ ॥
ਪਰਬਤ ਫੋੜ ਲਾਟਾਂ ਅਗਨ ਜਗ ਮਗਾਨੀ ॥

ਤੂਹੀਂ ਜਵਾਲਾ=ਅਗਨੀ ਦੀ ਜੋਤ, ਮੁਖੀ=ਲਾਟ ਬਣਕੇ ਦਿਖਾਈ ਦੇਂਦੀ ਹੈਂ ।
ਪਹਾੜਾਂ ਨੂੰ ਪਾੜਕੇ ਜਗ ਵਿਚ ਪ੍ਰਕਾਸ਼ ਕਰਦੀ ਹੈਂ ।

You are observed as the radiant flame of the fire.
You shatter the mountains and illuminate the universe.

ਤੁਹੀ ਹਰਣ ਭਰਣੀ ਤੁਹੀ ਆਪ ਮਾਏ ॥
ਤੁਹੀ ਸਰਬ ਠੌਰਨ ਰਹੀ ਆਪ ਛਾਏ ॥

ਤੂਹੀਂ ਸਭ ਦਾ ਪਾਲਣ ਪੋਸਣ ਕਰਨ ਵਾਲੀ ਮਾਤਾ ਹੈਂ ।
ਤੂੰ ਆਪੇ ਹੀ ਸਭ ਜਗ੍ਹਾ (ਠਉਰ) ਤੇ ਛਾਈ ਹੋਈ ਹੈਂ ।

You are the caring mother of all.
You are prominent universally.

ਤੁਹੀ ਉਤਭੁਜਾ ਸੇਤਜਾ ਸੁਖ ਨਿਧਾਨੀ ॥
ਤੁਹੀ ਅੰਡਜਾ ਜੇਰਜਾ ਚਤਰ ਬਾਨੀ ॥

ਤੂਹੀਂ ਅੰਡਜਾ=ਆਡਿਆਂ ਵਿਚੋਂ ਪੈਦਾ ਹੁੰਦੀ ਹੈ, ਜੇਰਜਾ=ਵੀਰਜ ਵਿਚੋਂ ਵੀ ਤੂਹੀਂ, ਚੋਹਾਂ ਕਿਸਮਾਂ ਦੀਆਂ ਇਨ੍ਹਾਂ ਜੋਨੀਆਂ ਦੀ ਚਤਰ ਬਾਨੀ=ਬੋਲੀ ਵੀ ਤੂੰ ਹੀ ਹੈ ।

You are self-originated, and sweat-originated and are the guardian of all.
You self-create from eggs, and self-create from sperm. You are the speech of all these four creations.

ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥
ਤੁਹੀ ਸੰਖ ਪਦਮਣ ਗਦਾ ਚਕ੍ਰਧਾਰੀ ॥

ਤੂਹੀਂ ਤੀਰ, ਤਲਵਾਰ, ਕਾਤੀ, ਅਤੇ ਕਟਾਰੀ ਹੈਂ ।
ਤੂਹੀਂ ਸੰਖ, ਪਦਮ, ਗਦਾ ਅਤੇ ਸੁਦਰਸ਼ਨ ਚੱਕਰ ਹੈਂ (ਇਹ ਸਾਰੇ ਚਿੰਨ ਨਿਸ਼ਾਨ ਸ੍ਰੀ ਵਿਸ਼ਨੂੰ ਭਗਵਾਨ ਦੇ ਹਨ) ।

You are the arrow, sword, knife and dagger.
You are the conch, lotus, mace and the quoit (All these are the symbols of Lord Vishnu)

ਤੁਹੀ ਤੋਪ ਬੰਦੂਕ ਗੋਲਾ ਚਲੰਤੀ ॥
ਤੁਹੀ ਕੋਟ ਗੜ੍ਹ ਕਉ ਧਮਕ ਸਿਉ ਉਡੰਤੀ ॥

ਤੂਹੀਂ ਤੋਪ ਬੰਦੂਕ ਤੇ ਗੋਲਾ ਚਲਾਉਂਦੀ ਹੈਂ ।
ਤੂਹੀਂ ਵਡੇ ਵਡੇ ਕਿਲੇ ਧਮਾਕੇ ਨਾਲ ਉਡਾ ਦਿੰਦੀ ਹੈਂ ।

You fire the cannon ball from the cannon.
You destroy large fortresses with explosions.

ਤੁਹੀ ਬਡ ਅਜੀਤਣ ਸਗਲ ਦੋਖ ਹਰਣੀ ॥
ਤੁਹੀ ਹਰਿ ਅਡੋਲਣ ਅਗਮ ਖੇਲ ਕਰਣੀ ॥

ਤੂਹੀਂ ਸਭ ਤੋਂ ਵੱਡੀ ਅਜਿੱਤ ਅਤੇ ਸਭ ਦੁੱਖ ਨਾਸ਼ ਕਰਨ ਵਾਲੀ ਹੈਂ। ਤੂਹੀਂ ਪ੍ਰਭੂ ਦੀ ਸ਼ਕਤੀ, ਨਾ ਡੋਲਣ ਵਾਲੀ (ਅਚੱਲ)ਅਤੇ ਖੇਲ ਤਮਾਸ਼ੇ ਕਰਨ ਵਾਲੀ ਹੈ ।

You are the greatest unconquerable and exterminater of all suffering.

You are the Lord's miracle effecting, staunch Supreme Power.

ਤੁਹੀ ਅਤਿ ਬਲਿਸਟਣ ਚਤੁਰ ਭੁਜ ਭਵਾਨੀ ॥
ਤੁਮਨ ਸਰਬ ਦੁਸਟਾ ਕੀਏ ਮਾਰ ਫਾਨੀ ॥

ਤੂਹੀਂ ਬੇਅੰਤ ਬਲਵਾਲੀ, ਚਾਰ ਬਾਹਵਾਂ ਵਾਲੀ ਭਵਾਨੀ ਹੈ ।
ਤੂਹੀਂ ਸਾਰੇ ਦੁਸ਼ਟਾਂ ਦਾ (ਫਾਨੀ) ਨਾਸ਼ ਕਰਨ ਵਾਲੀ ਹੈਂ ।

You are the four-armed Bhawani with immense power.
You are the destroyer of all the wicked.

ਤੁਹੀ ਗੁਪਤਿ ਪਰਗਟ ਸਭਨ ਮੋ ਖਿਲੰਤੀ ॥
ਤੁਹੀ ਸੁੰਭ ਮਹਿਖਾਸੁਰੈ ਕਉ ਦਲੰਤੀ ॥

ਤੂਹੀਂ ਗੁਪਤ ਅਤੇ ਪਰਗਟ ਰੂਪ ਵਿਚ ਸਾਰਿਆਂ ਵਿਚ ਸੋਭ ਰਹੀ ਹੈਂ ।
ਤੂਹੀਂ ਸੁੰਭ ਅਤੇ ਮਹਿਖਾਸਰ (ਦੈਂਤ) ਦਾ ਨਾਸ਼ ਕਰਨ ਵਾਲੀ ਹੈਂ ।

You are the invisible and the visible force predominant in all.
You are the obliterater of Sumbh and Mehkhasur demons.

ਤੁਹੀ ਜਗਤ ਮੰਡਣ ਦਇਆਵੰਤ ਭਾਰੀ ॥
ਸਕਲ ਸਿੱਧ ਮੁਨਿ ਜਨ ਲਏ ਤੈਂ ਉਬਾਰੀ ॥

ਤੂਹੀਂ ਸੰਸਾਰ ਨੂੰ ਮੰਡਣ=ਬਣਾਉਣ ਵਾਲੀ ਬੜੀ ਦਯਾਲੂ ਹੈਂ।
ਤੂਹੀਂ ਸਾਰੇ ਮੁਨੀ ਤੇ ਸਿੱਧ ਜਨ ਆਦਿਕਾਂ ਨੂੰ ਬਚਾਇਆ ਹੈ ।

You are the most gracious creator of the Universe.
You are the saviour of all saints and ascetics.

ਲਖੈ ਨਾਹਿ ਕੋਊ ਅਜਬ ਖੇਲ ਤੇਰਾ ॥
ਤੁਹੀ ਧਰਣ ਧਰ ਕੈ ਕਰਹਿ ਫਿਰ ਨਿਬੇਰਾ ॥

ਤੇਰੇ ਅਜੀਬ ਚੋਜਾਂ ਨੂੰ ਕੋਈ ਨਹੀਂ ਜਾਣ ਸਕਿਆ ।
ਤੂਹੀਂ ਧਰਤੀ ਦੀ ਸਥਾਪਨਾ ਕਰਦੀ ਅਤੇ ਫਿਰ ਉਸਦਾ ਨਾਸ਼ ਕਰਦੀ ਹੈਂ ।

Your marvels are beyond comprehension.
You create the earth and then you destroy it.

ਤੁਹੀ ਬਿਜਲ ਹੋਇ ਗਗਨ ਚੜ੍ਹ ਝਿਲਮਿਲਾਨੀ ॥
ਤੁਮਨ ਚਰਨ ਪਰ ਸੁਰਤ ਹਮਰੀ ਲਗਾਨੀ ॥

ਤੂਹੀਂ ਬਿਜਲੀ ਰੂਪ ਹੋਕੇ ਅਕਾਸ਼ ਵਿਚ ਚਮਕਦੀ ਹੈਂ ।
ਤੇਰੇ ਚਰਨਾ ਵਿਚ ਮੇਰੀ ਸੁਰਤੀ ਟਿਕੀ ਹੋਈ ਹੈ ।

You are the lightning, which flashes in the sky.
My mind contemplates on your lotus feet.

ਤੁਹੀ ਅਲਖ ਕਰਤਾਰਣੀ ਸਿਵ ਸਰੂਪਾ ॥
ਤੁਹੀ ਘਟ ਘਟੇ ਦੇਵ ਦੁਰਗੇ ਅਨੂਪਾ ॥

ਤੂਹੀਂ ਜਾਨਣ ਤੋਂ ਪਰੇ ਅਕਾਲ ਪੁਰਖ ਜੋਤ ਹੈ ਜੋ ਸ਼ਿਵ ਦਾ ਸਰੂਪ ਹੈ ।
ਤੂਹੀਂ ਕਣ ਕਣ ਵਿਚ ਖੇਲ ਕਰਨ ਵਾਲੀ ਅਨੂਪਮ ਦੁਰਗਾ ਹੈਂ ।

You are the abysmal godly power of Lord Shiva.
You are the unique Durga who is the spectacle present in all particles.

ਤੁਹੀ ਹੈ ਸਭਨ ਬੀਚ ਸਭ ਤੇ ਨਿਰਾਲੀ ॥
ਤੁਹੀ ਸਭ ਜਗਤ ਕੀ ਕਰਹਿ ਪ੍ਰਤਿਪਾਲੀ ॥

ਤੂਹੀਂ ਸਭਨਾਂ ਵਿਚ ਵਾਸਾ ਰਖਦੀ ਅਤੇ ਸਾਰਿਆਂ ਤੋਂ ਨਿਰਾਲੀ ਹੈਂ ।
ਤੂਹੀਂ ਸਾਰੇ ਜਗਤ ਦੀ ਪਾਲਣਾ ਕਰਨ ਵਾਲੀ ਹੈਂ ।

You reside in all and are unique.
You are the sustainer of the entire universe.

ਤੁਹੀ ਖਾਸ ਭਗਤਣ ਹਰੇ ਹਰਿ ਜਪੰਤੀ ॥
ਤੁਹੀ ਹਰ ਚਰਣ ਪਰ ਅਪੁਨ ਸਿਰ ਧਰੰਤੀ ॥

ਤੂਹੀਂ ਪ੍ਰਭੂ ਦਾ ਨਾਮ ਜਪਣ ਵਾਲੀ ਖਾਸ ਭਗਤਣੀ ਹੈਂ ।
ਤੂਹੀਂ ਪ੍ਰਭੂ ਦੇ ਚਰਨਾਂ ਵਿਚ ਆਪਣਾ ਸਿਰ ਰਖਦੀਂ ਹੈਂ ।

You are the prime disciple of the Almighty, who contemplates on Him.
You prostrate at the feet of the Lord.

ਤੁਹੀ ਹਰਿ ਕ੍ਰਿਪਾ ਸਿਉ ਅਗਮ ਰੂਪ ਹੋਈ ॥
ਸਭੈ ਪਚ ਮੂਏ ਪਾਰ ਪਾਵਤ ਨ ਕੋਈ ॥

ਤੂਹੀਂ ਪਰਮਾਤਮਾ ਦੀ ਕਿਰਪਾ ਨਾਲ ਅਗਮ= ਸੰਕਲਪ ਰਹਿਤ ਹੋਈ ਹੈਂ ।
ਸਭ ਕੋਸ਼ਿਸ਼ (ਉਲਝ) ਕਰਕੇ ਮਰ ਗਏ ਪਰ ਕੋਈ ਵੀ ਤੇਰਾ ਪਾਰਾਵਾਰ ਨਹੀਂ ਪਾ ਸਕਿਆ।

With the Lord's grace you cannot be envisaged.
All have tried and expired but none could comprehend you.

ਤੁਹੀ ਸੂਰ ਬਲਵੰਤਣੀ ਗੁਣ ਗਹੀਰੇ ॥
ਤੁਮਨ ਦਵਾਰ ਘੁਰ ਹੈਂ ਅਨਾਹਦ ਨਫੀਰੇ ॥

ਤੂਹੀਂ ਸੂਰਮਾ, ਬਲ ਵਾਲੀ ਗੁਣਾ ਵਿਚ ਭਰਪੂਰ ਹੈਂ ।
ਤੇਰੇ ਦੁਆਰ ਉਤੇ ਬੇਅੰਤ ਸ਼ਹਿਨਾਈਆਂ ਵਜਦੀਆਂ ਹਨ ।

You are the warrior with might and unequalled genius.
Numerous flutes sound the melody at your doorway.

ਨਿਰੰਜਨ ਸਰੂਪਾ ਤੁਹੀ ਆਦਿ ਰਾਣੀ ॥
ਤੁਹੀ ਜੋਗ ਬਿੱਦਯਾ ਤੁਹੀ ਬ੍ਰਹਮ ਬਾਣੀ ॥

ਤੂਹੀਂ ਆਦਿ ਤੋਂ ਉਜੱਲ ਸਰੂਪ ਵਾਲੀ ਰਾਣੀ ਹੈਂ ।
ਤੂਹੀਂ ਯੋਗ ਵਿੱਦਿਆ ਅਤੇ ਤੂਹੀਂ ਅਕਾਲ ਪੁਰਖ ਦੀ ਬਾਣੀ ਹੈਂ ।

You are the initial illustrious Queen.
You are the yogic knowledge and you are the utterance of God.

ਨਿਰੰਜਨ ਪ੍ਰਭੂ ਨਾਥ ਕਾਦਰ ਮੁਰਾਰੇ ॥
ਤਹਾਂ ਤੂ ਖੜੀ ਕੁਦਰਤੀ ਰੂਪ ਧਾਰੇ ॥

ਉਜੱਲ ਪ੍ਰਭੂ ਪਿਤਾ ਜੋ (ਮੁਰਾਰ)ਭਗਵਾਨ ਹੈ ।
ਉਥੇ ਤੂੰ ਕੁਦਰਤ ਦਾ ਰੂਪ ਧਾਰਕੇ ਖੜੀ ਹੈਂ ।

The illustrious God, the Majestic Father.
You are standing in His presence in the guise of Nature.

ਤੁਹੀ ਅੰਭਕੇ ਸਕਤਿ ਦੁਰਗੇ ਭਵਾਨੀ ॥
ਤੁਮਨ ਕੁਦਰਤੀ ਜੋਤ ਘਟਿ ਘਟਿ ਸਮਾਨੀ ॥
ਤੂਹੀਂ ਪ੍ਰਾਣ ਦੇਣ ਵਾਲੀ ਸ਼ਕਤੀ ਦੁਰਗਾ ਭਵਾਨੀ ਹੈਂ ।
ਤੇਰੀ ਇਹ ਕੁਦਰਤੀ ਜੋਤ ਘਟ ਘਟ ਵਿਚ ਸਮਾਈ ਹੋਈ ਹੈ ।

You are the life bestowing power Durga Bhawani.
Your Eternal light is prevalent every where.

ਧਰਨ ਪਵਨ ਆਕਾਸ ਕੁਦਰਤਿ ਸਰੂਪਾ ॥
ਤੁਹੀ ਕੁਦਰਤੀ ਅਲਖ ਦੇਵੀ ਅਨੂਪਾ ॥
ਤੂਹੀਂ ਧਰਤੀ, ਪਵਨ, ਅਕਾਸ਼ ਕੁਦਰਤ ਦਾ ਸਰੂਪ ਹੈਂ ।
ਤੂਹੀਂ ਕੁਦਰਤ ਦੀ ਅਨੂਪਮ ਸ਼ਕਤੀ ਹੈਂ ।

You are the earth, wind, sky and the entire creation.
You are the phenomenal power of nature.

ਨਹੀ ਭਾਖ ਸਾਕਉ ਮੈ ਮਹਿਮਾ ਤੁਹਾਰੀ ॥
ਲਖਯਾ ਨਾਹਿ ਕਿਨਹੂੰ ਤੁਮਨ ਅੰਤ ਪਾਰੀ ॥
ਮੈਂ ਤੇਰੀ ਮਹਿਮਾਂ (ਭਾਖ) ਬਿਆਂਨ ਨਹੀਂ ਕਰ ਸਕਦਾ ।
(ਕਿਉਂਕਿ) ਕਿਸੇ ਨੇ ਵੀ ਤੇਰਾ ਅੰਤ ਨਹੀਂ ਪਾਇਆ ।

I cannot construe your genius.
As no one has been able to comprehend you.

ਯਹੀ ਦਾਸ ਤੁਮਰਾ ਚਰਨ ਧੂਰਿ ਪਾਵੈ ॥
ਤੁਮਨ ਦੁਵਾਰ ਠਾਢਾ ਸਦਾ ਧੁਨਿ ਲਗਾਵੈ ॥
ਮੈਂ ਤੇਰਾ ਦਾਸ ਤੇਰੇ ਚਰਨਾ ਦੀ ਧੂੜ ਲੋਚਦਾ ਹਾਂ ।
ਤੇਰੇ ਦਰ ਤੇ ਖੜਾ (ਠਾਢਾ) ਸਦਾ ਇਹੋ ਹੀ ਧੁਨ ਪੁਕਾਰਦਾ ਹਾਂ ।

I am your slave longing for the dust of your feet.
I stand at your door always praying zealously.

## ਦੋਹਰਾ Couplet

ਮੁਖ ਪਸਾਰੈ ਕਾਲਕਾ ਦੈਤ ਚਬਾਵੈ ਦਾਂਤ ॥
ਪੰਥ ਚਲਾਵੈ ਜਗਤ ਮੈ ਜੁੱਧ ਕਰਹਿ ਤਬ ਸਾਂਤਿ ॥

ਮਹਾਂ ਕਾਲ ਦੀ ਸ਼ਕਤੀ ਆਪਣਾ ਮੂੰਹ ਖੋਲ੍ਹਕੇ ਦੈਂਤਾਂ ਨੂੰ ਆਪਣੇ ਤਿੱਖੇ ਦੰਦਾਂ ਨਾਲ ਚਬਦੀ ਹੈ ।
ਜਗਤ ਵਿਚ ਪੰਥ ਤਾਂ ਚਲ ਸਕਦਾ ਹੈ ਜੇ ਤੂੰ ਯੁੱਧ ਕਰਕੇ ਸ਼ਾਂਤੀ ਵਰਤਾਵੇਂ ।

The Eternal Godly Power has opened her mouth and with her sharp teeth pulverizes the demons.
The Panth will only survive in this world if you conduct war and proclaim peace.

## ਭਗਵਤੀ ਛੰਦ ਪੰਜਵਾਂ ॥੫॥
## Bhagwati Stanza 5

ਨਮੋ ਦੇਵਿਸਾ ਕੁੰਭਰੀ ਹਿੰਗੁਲਾਜਾ ॥
ਤੁਹੀ ਸਭ ਜਗਤ ਕੇ ਕਰਹਿ ਸਿੱਧ ਕਾਜਾ ॥

ਨਮਸ਼ਕਾਰ ਹੈ ਐ ਦੇਵਤਿਆਂ ਦੀ ਸਿਰਜਨਾ ਕਰਨ ਵਾਲੀ ਹਿੰਗੁਲਾ ਪਰਬਤ ਦੀ ਦੇਵੀ ।
ਤੂਹੀਂ ਸਾਰੇ ਜਗਤ ਦੇ ਕਾਰਜ ਸਿੱਧ ਕਰਦੀ ਹੈਂ ।

Salutation to the deity of Hingula mountain, the creator of demi-gods.
You righteously accomplish the functions of the universe.

ਤੁਹੀ ਅਲਖ ਜਵਾਲਾ ਕਮਛਿਆ ਪ੍ਰਧਾਨੀ ॥
ਤੁਮਨ ਜਸ ਸਕਲ ਜਗਤ ਕਰ ਹੈ ਬਖਾਨੀ ॥

ਤੂਹੀਂ ਪ੍ਰਚੰਡ ਰੂਪ ਅਗਨੀ, ਕਮਛਿਆ=ਸੁੰਦਰ ਨੇਤਰਾਂ ਵਾਲੀ ਪ੍ਰਧਾਨ= ਉਚੀ (ਸਰੇਸ਼ਟ) ਹੈਂ ।
ਸਾਰਾ ਜਗਤ ਤੇਰੀ ਹੀ ਮਹਿਮਾ ਦੇ ਗੁਣ ਗਾ ਰਿਹਾ ਹੈ ।

You are the sparkling light with attractive eyes and prominent personality.
The entire universe sings praise of you.

ਤੁਹੀ ਹਰਿ ਨਿਰੰਕਾਰ ਠਾਕੁਰ ਜਪੰਤੀ ॥
ਤੁਹੀ ਰਾਛਸਨ ਕਉ ਪਕੜ ਕਰ ਦਹੰਤੀ ॥

ਤੂਹੀਂ ਅਕਾਲ ਪੁਰਖ ਦਾ ਨਾਮ ਜਪਦੀ ਹੈਂ ।
ਤੂਹੀਂ ਰਾਕਸ਼ਾਂ ਨੂੰ ਪਕੜ ਕੇ ਮਾਰਦੀ ਹੈਂ ।

You contemplate on the Almighty.
You locate the demons and destroy them.

ਹਮਨ ਬੈਰੀਅਨ ਕਉ ਪਕੜ ਘਾਤ ਕੀਜੈ ॥
ਤਬੈ ਦਾਸ ਗੋਬਿੰਦ ਕਾ ਮਨ ਪਤੀਜੈ ॥

ਮੇਰੇ ਵੈਰੀਆਂ ਦਾ ਪਕੜ ਕੇ ਨਾਸ਼ ਕਰਦੇ ।
ਤਦੋਂ ਹੀ ਤੇਰੇ ਦਾਸ (ਗੁਰੂ) ਗੋਬਿੰਦ (ਸਿੰਘ) ਦਾ ਮਨ ਖੁਸ਼ ਹੋਵੇਗਾ ।

Get hold of my enemies and destroy them.
Only then your slave (Guru) Gobind's (Singh) mind will be pleased.

ਤੁਹੀਂ ਆਸ ਪੂਰਨ ਜਗਤ ਗੁਰ ਭਵਾਨੀ ॥
ਛਤ੍ਰ ਛੀਨ ਮੁਗਲਨ ਕਰਹੁ ਬੇਗ ਫਾਨੀ ॥

ਤੂਹੀਂ ਆਸ਼ਾ ਪੂਰਨ ਕਰਨ ਵਾਲੀ ਗੁਰੂ ਭਵਾਨੀ ਹੈਂ ।
ਮੁਗਲਾਂ ਦੇ ਰਾਜ ਨੂੰ ਜਲਦੀ ਹੀ ਤਬਾਹ ਕਰਦੇ ।

You are the Guru Bhawani who fulfils every desire.
Destroy promptly the Mughal sovereignty.

ਸਕਲ ਹਿੰਦ ਸਿਉਂ ਤੁਰਕ ਦੁਸਟਾ ਬਿਦਾਰਹੁ ॥
ਧਰਮ ਕੀ ਧੁਜਾ ਕਉ ਜਗਤ ਮੈ ਝੁਲਾਰਹੁ ॥

ਸਾਰੇ ਹਿੰਦ ਚੋਂ ਦੁਸ਼ਟਾਂ ਨੂੰ ਕਢ ਦਿਓ ।
ਧਰਮ ਦੇ ਝੰਡੇ ਨੂੰ ਸਾਰੇ ਜਗਤ ਤੇ ਝੁਲਾਓ ।

Drive all the evil goers from India.
Fly the flag of righteousness all over the universe.

ਦੂਹੂੰ ਪੰਥ ਮੈਂ ਕਪਟ ਵਿੱਦਯਾ ਚਲਾਨੀ ॥
ਬਹੁੜ ਤੀਸਰਾ ਪੰਥ ਕੀਜੈ ਪਰਧਾਨੀ ॥

ਦੋਹਾਂ ਪੰਥਾਂ (ਹਿੰਦੂ ਅਤੇ ਇਸਲਾਮ) ਵਿਚ ਕਪਟ (ਮਾੜੀ) ਵਿਦਿਆ ਚਲ ਰਹੀ ਹੈ ।
ਆਕੇ ਤੀਸਰੇ ਪੰਥ ਨੂੰ ਪ੍ਰਧਾਨੀ (ਉਚਾਈ) ਬਖਸ਼ੋ ।

Both religions (Hindu and Islam) are getting contaminated.
Come and elevate a third religion (panth).

ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ ॥
ਅਟਲ ਪੁਰਖ ਅਕਾਲ ਕਾ ਨਾਮ ਲੀਜੈ ॥

ਜੋ ਮਰਦਾ, ਜੰਮਦਾ ਹੈ ਉਸਦਾ ਸਿਮਰਨ ਨਾ ਕਰੋ ।
ਜੋ ਹਮੇਸ਼ਾਂ ਰਹਿਣ ਵਾਲਾ ਅਕਾਲ ਪੁਰਖ ਹੈ ਉਸ ਦਾ ਨਾਮ ਲਵੋ ।

Do not worship the one who dies and is born.
Worship only the Almighty who is eternal.

ਮੜੀ ਗੋਰ ਦੇਵਲ ਮਸੀਤਾਂ ਗਿਰਾਯੰ ॥
ਤੁਹੀ ਏਕ ਅਕਾਲ ਹਰਿ ਹਰਿ ਜਪਾਂਯੰ ॥

ਮੜੀਆਂ ਗੋਰ=ਕਬਰਾਂ, ਦੇਵਲ=ਮ'ਠ, ਮਸੀਤਾਂ ਢਾਹ ਦੇ ।
ਤੂਹੀਂ ਇਕ ਅਕਾਲ ਪੁਰਖ ਦਾ ਨਾਮ ਜਪਾਓ ।

Demolish the graves, the monastries and mosques.
Sermonise the worship of only the Almighty.

ਮਿਟਹਿ ਬੇਦ ਸਾਸਤ੍ਰ ਅਠਾਰਹਿ ਪੁਰਾਨਾ ।
ਮਿਟੈ ਬਾਂਗ ਸਲਵਾਤ ਸੁਨੰਤ ਕੁਰਾਨਾ ॥

ਮਿਟ ਗਏ ਹਨ ਵੇਦ, ਸ਼ਾਸਤਰ ਅਤੇ ਅਠਾਰਾਂ ਪੁਰਾਣ (ਅਰਥਾਤ ਇਨ੍ਹਾਂ ਦਾ ਉਪਦੇਸ਼ ਲੋਗ ਭੁੱਲ ਗਏ ਹਨ) ।
ਮਿਟ ਗਿਆ ਬਾਂਗ ਦੇਣਾ, ਨਮਾਜ਼ ਪੜ੍ਹਨੀ, ਸੁਨਤ ਕਰਨੀ ਅਤੇ ਕੁਰਾਨ।

(People) have forsaken the Veda, the scriptures and the eighteen puraans.
(People) no longer perform the muezzin call, the Islamic prayer, the circumcision and (read) the Quran.

ਸਕਲ ਸ੍ਰਿਸ਼ਟ ਇਕ ਬਰਨ ਹੋਇ ਕਰ ਭੁਲਾਨੀ ॥
ਧਰਮ ਨੇਮ ਕੀ ਜੁਗਤ ਕਿਨਹੂੰ ਨ ਜਾਨੀ ॥

ਸਾਰੇ ਲੋਕ ਪ੍ਰਭੂ ਦੀ ਉਸਤਤ ਕਰਨੀ ਭੁਲ ਗਏ ਹਨ ।
ਧਰਮ ਅਤੇ ਨੇਕੀ ਦੀ ਰੀਤ ਨੂੰ ਕਿਸੇ ਨਹੀਂ ਜਾਣਿਆ ।

All the populace has forgotten to praise the Lord.
The duty to religion and humanity is no longer comprehended.

ਕਠਿਨ ਦੁੰਦ ਵਰਤੈ ਜਗਤ ਮਹਿ ਗੁਬਾਰਾ ॥
ਦਯਾ ਧਾਰ ਕਰ ਮੋਹਿ ਲੀਜੈ ਉਬਾਰਾ ॥

ਕਰੜਾ ਸ਼ੋਰ ਜਗਤ ਵਿਚ ਅੰਧ-ਘੋਰ ਫੈਲਾ ਰਿਹਾ ਹੈ ।
ਕਿਰਪਾ ਕਰਕੇ ਮੈਨੂੰ ਇਸ ਵਿਚੋਂ ਕਢ ਲਵੋ ।

The pandemonium is creating the (evil) darkness in the universe.
Kindly liberate me from all this.

ਤੁਹੀ ਕੁਦਰਤ ਸਕਤਿ ਦੁਰਗੇ ਭਵਾਨੀ ॥
ਤੁਹੀ ਜਗਤ ਮਾਤਾ ਸਕਲ ਬਿਧ ਨਿਧਾਨੀ ॥

ਤੂਹੀਂ ਕੁਦਰਤ ਦੀ ਸ਼ਕਤੀ ਦੁਰਗਾ ਭਵਾਨੀ ਹੈਂ ।
ਤੂਹੀਂ ਜਗਤ ਦੀ ਮਾਤਾ ਸਾਰੀਆਂ ਵਿਧੀਆਂ ਜਾਨਣ ਵਾਲੀ ਹੈਂ ।

You are the creative eternal power Durga Bhawani.
You are the all knowing mother of the universe.

ਤੁਹੀ ਬਿਆਸ ਗੋਰਖ ਅਗਸਤੰ ਕਬੀਰੇ ॥
ਤੁਹੀ ਰਿਖ ਮੁਨੀਸਰ ਤੁਹੀਂ ਗੌਂਸ ਪੀਰੇ ॥

ਤੂਹੀਂ ਵਿਆਸ, ਗੋਰਖ ਨਾਥ, ਅਗਸਤ ਮੁਨੀ ਅਤੇ ਕਬੀਰ ਹੈਂ ।
ਤੂਹੀਂ ਰਿਖੀ, ਮੁਨੀ ਅਤੇ ਗੌਂਸ ਪੀਰ ਹੈਂ ।

You are Vyas, Gorakh Nath, Agast sage and Kabir.
You are the ascetic, saint and the Gauns Peer.

ਨਿਰੰਜਨ ਪੁਰਖ ਕਉ ਸਦਾ ਤੂੰ ਧਿਆਵੈਂ ॥
ਪ੍ਰਭੂ ਦਵਾਰ ਠਾਢੀ ਵਜੀਰਨ ਕਹਾਵੈਂ ॥
ਪਾਕ (ਬੇਦਾਗ) ਅਕਾਲ ਪੁਰਖ ਨੂੰ ਤੂੰ ਸਦਾ ਧਿਆਉਂਦੀ ਹੈਂ ।
ਪ੍ਰਭੂ ਦੇ ਦਵਾਰ ਤੇ ਖੜੀ ਹੋ ਕੇ ਉਸਦੀ ਵਜ਼ੀਰ ਕਹਾਉਂਦੀ ਹੈਂ ।
You always worship the unblemished Almighty Lord.
You stand as the minister at His doorway

ਨਹੀਂ ਤੁਮ ਬਿਨਾਂ ਕੋਈ ਦੂਸਰ ਹਜੂਰੇ ॥
ਤੁਹੀਂ ਅਲਖਣੀ ਹੋਇ ਰਹੀ ਜਗਤ ਪੂਰੇ ॥
ਤੇਰੇ ਬਿਨਾ ਅਕਾਲ ਪੁਰਖ ਦੇ ਹਜ਼ੂਰ (ਕੋਲ) ਹੋਰ ਕੋਈ ਨਹੀਂ ।
ਤੂਹੀਂ ਸਾਰੇ ਜਗਤ ਵਿਚ ਪੂਰਨ ਛਾਈ ਹੋਈ ਹੈਂ ।
No one else is close to the Almighty as you are.
You are ubiquitous in the entire universe.

ਅਪੁਨ ਜਾਨ ਕਰ ਮੋਹਿ ਲੀਜੈ ਬਚਾਈ ॥
ਅਸੁਰ ਪਾਪੀਅਨ ਮਾਰ ਦੇਵਹੁ ਉਡਾਈ ॥
ਆਪਣਾ ਜਾਣ ਕੇ ਮੈਨੂੰ ਬਚਾ ਲਓ ।
ਪਾਪੀ ਅਸੁਰਾਂ (ਰਾਕਸ਼ਾਂ) ਨੂੰ ਮਾਰ ਕੇ ਮਿਟਾ ਦੇਵੋ ।
Comprehend me as yours and save me.
Vanquish the evil demons and destroy them.

ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ ॥
ਤੁਹੀ ਦਰਦ ਮੇਟਣ ਸ੍ਰੀ ਹਰਿ ਮੁਕੰਦਾ ॥
ਸਾਰੇ ਜਗ ਨੂੰ ਸੁਖੀ, ਅਨੰਦ ਵਿਚ ਵਸਾਓ ।
ਤੂਹੀਂ ਦਰਦ ਮੇਟਣ ਵਾਲੀ ਮੁਕਤੀ ਦਾਤਾ ਹੈਂ ।
Bestow peace and prosperity to the universe.
You are the eradicator of distress and bestower of salvation.

ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ ॥
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ ॥
ਇਹ ਹੁਕਮ ਦਿਓ ਕਿ ਤੁਰਕਾਂ ਨੂੰ ਮਾਰ ਮਿਟਾਂਵਾਂ ।
ਗਊ ਮਾਰਨ ਦਾ ਦੁਖ ਸਾਰੇ ਸੰਸਾਰ ਵਿਚੋਂ ਮਿਟਾ ਦੇਵਾਂ ।

Command me to destroy the Turks (Muslims).
(And) Eliminate the killing of the cow from the entire universe.

ਛੱਤ੍ਰ ਤਖਤ ਮੁਗਲਨ ਕਰਹੂੰ ਮਾਰ ਦੂਰੇ ॥
ਘੁਰਹਿ ਤਬ ਜਗਤ ਮਹਿ ਫਤਹ ਧਰਮ ਤੂਰੇ ॥

ਮੁਗ਼ਲਾਂ ਨੂੰ ਮਾਰ ਕੇ ਉਨ੍ਹਾਂ ਦਾ ਰਾਜ (ਤਖਤ) ਖਤਮ ਕਰ ਦੇਵਾਂ ।
ਜਗਤ ਵਿਚ ਫਿਰ ਧਰਮ ਦਾ ਫਤਹਿ ਬਿਗਲ ਵਜੇਗਾ ।

I shall destroy the Mughals and end their rule.
The triumphant clarion call of morality will again resound in the universe.

ਤੁਮਨ ਦਰ ਖੜਾ ਦਾਸ ਕਰ ਹੈ ਪੁਕਾਰਾ ॥
ਤੁਰਕਨ ਮੇਟ ਕੀਜੈ ਜਗਤ ਮਹਿ ਉਜਾਰਾ ॥

ਤੇਰੇ ਦਰ ਤੇ ਖੜਾ ਇਹ ਤੇਰਾ ਦਾਸ ਪੁਕਾਰ ਰਿਹਾ ਹੈ ।
ਤੁਰਕਾਂ ਦਾ ਨਾਸ਼ ਕਰਕੇ ਜਗ ਵਿਚ ਉਜਾਲਾ ਕਰਦੇ ।

This slave of yours stands at your door and implores to you.
Destroy the Turks and enlighten the universe.

ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ ॥
ਤੁਮਨ ਕਉ ਸਿਮਰ ਦੂਖ ਸਗਲੇ ਮਿਟਾਊਂ ॥

ਤਦ ਹੀ ਮੈਂ ਗੀਤ ਵਿਜੈ ਦੀ ਖੁਸ਼ੀ ਦੇ ਸੁਣਾਵਾਂ।
ਤੈਨੂੰ ਸਿਮਰ ਕੇ ਸਾਰੇ ਕਸ਼ਟ ਮਿਟਾਵਾਂ ।

Only then I can sing the song of victory.
By your veneration, eradicate all anguish.

# ਦੋਹਰਾ Dohra

ਕਿਰਪਾ ਕੀਜੈ ਦਾਸ ਪਰ ਕੁੰਟ ਨਿਵਾਊਂ ਚਾਰ ॥
ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥

ਆਪਣੇ ਦਾਸ ਪਰ ਕਿਰਪਾ ਕਰੋ ਕਿ ਚਾਰੇ ਕੁੰਟਾਂ (ਦਿਸ਼ਾਵਾਂ) ਆਪਦੇ ਚਰਨਾ ਵਿਚ ਨਿਵਾਵਾਂ।
ਜੋ ਵੀ ਤੇਰਾ ਨਾਮ ਜਪੇ ਭਵ ਸਾਗਰ ਸੰਸਾਰ ਤੋਂ ਪਾਰ ਹੋਵੇ ।

Have compassion on your slave to enable him to make the four corners (of the universe) pay obeisance at your feet. Whosoever prays to you crosses over this ocean of the illusory world.

# ਭਗਵਤੀ ਛੰਦ ਛੇਵਾਂ ॥੬॥
# Bhagwati Stanza 6

ਨਮੋ ਕਸਟ ਹਰਣੀ ਦੁਰਗਾ ਸਕਤਿ ਮਾਏ ॥
ਸਭੈ ਦੁਸਟ ਦਾਨੋ ਪਕੜ ਤੈ ਖਪਾਏ ॥

ਨਮਸ਼ਕਾਰ ਹੈ ਦੁਖ ਦੂਰ ਕਰਨ ਵਾਲੀ ਦੁਰਗਾ ਸ਼ਕਤੀ ਮਾਂ ।
ਸਾਰੇ ਦੁਸ਼ਟ ਦਾਨਵ ਤੈਂ ਪਕੜ ਕੇ ਖਤਮ ਕੀਤੇ ਹਨ ।

Salutation to Mother Durga, the exterminator of all suffering.
You have apprehended all evil demons and annihilated them.

ਤੁਮਨ ਭਵਨ ਤ੍ਰੈ ਲੋਕ ਮਹਿ ਬਿਰਾਜੈ ॥
ਤਹਾਂ ਨੂਰ ਤੁਮਰਾ ਅਗਮ ਰੂਪ ਛਾਜੈ ॥

ਤੇਰਾ ਘਰ ਤਿੰਨਾ ਲੋਕਾਂ ਵਿਚ ਹੈ ਜਿਥੇ ਤੂੰ ਬਿਰਾਜਦੀ ਹੈਂ ।
ਜਿਥੇ ਤੇਰਾ ਅਨੰਤ ਨੂਰ ਛਾਂ ਦੀ ਤਰਾਂ ਫੈਲਿਆ ਹੋਇਆ ਹੈ ।

You dwell in all the three worlds,
Where your eternal illumination is ever prevalent.

ਤੁਹੀ ਧੌਲ ਗਿਰ ਕੋਟ ਕਾਂਗੜ ਬਸੰਤੀ ॥
ਤੁਹੀ ਅਛਲ ਅਨਾਦ ਦੇਵਨ ਅਨੰਤੀ ॥

ਤੂੰ ਧੌਲ=ਹਿਮਾਲਯਾ, ਗਿਰ=ਪਹਾੜ ਅਤੇ ਕੋਟ=ਬੇਅੰਤ, ਕਾਂਗ(ੜ)=ਦਰਿਆਈ ਲਹਿਰਾਂ ਵਿਚ ਬਸੰਤੀ=ਵਸਦੀ ਹੈਂ ।
ਤੂੰ ਛਲ ਤੋਂ ਰਹਿਤ ਅਨਾਦ=ਧੁਰੋਂ ਚਲੀ, ਬਿਅੰਤ ਕਰਤਾਰ ਹੈਂ ।

You are the Himalayas, mountains and countless river waves.
You are beyond deception, the boundless Godly power.

ਰਟੋਂ ਨਿਸ ਦਿਨਾ ਜ਼ਾਪ ਤੁਮਰਾ ਭਵਾਨੀ ॥
ਤੁਮਨ ਚਰਨ ਮੋਂ ਪ੍ਰੀਤਿ ਹਮਰੀ ਲਗਾਨੀ ॥

ਤੇਰੇ ਨਾਮ ਦਾ ਜਾਪ ਮੈਂ ਰਾਤ ਦਿਨ ਕਰਾਂ ਐ ਭਵਾਨੀ (ਮਾਂ)।
ਤੇਰੇ ਚਰਨਾ'ਚ ਮੇਰੀ ਪ੍ਰੀਤ ਲਗੀ ਰਵ੍ਹੇ ।

I repeat your name day and night O Bhawani.
Your (sacred) feet will remain my focus of devoted love.

ਕਰਹੁ ਹਰਿ ਭਵਾਨੀ ਜਗਤ ਕੀ ਸੰਭਾਰੇ ॥
ਹਮਨ ਦੁਸ਼ਟ ਦੋਖੀ ਸਭਨ ਹੋਹਿੰ ਛਾਰੇ ॥

ਹੇ ਪ੍ਰਭੂ ਭਵਾਨੀ ਤੂੰ ਜਗਤ ਦੀ ਸੰਭਾਲਣਾ ਕਰੇਂ ।
ਸਾਡੇ ਦੁਸ਼ਟ ਦੋਖੀ ਜੋ ਹਨ ਉਹ ਸਾਰੇ (ਸੁਆਹ) ਖਤਮ ਹੋ ਜਾਣ ।

O Godly Bhawani (you should) sustain the universe.
All our evil enemies ought to perish.

ਸਦਾ ਸਰਬਦਾ ਚਰਣ ਤੁਮਰੇ ਧਿਆਊਂ ॥
ਤੁਮਨ ਮਿਹਰ ਸਿਊਂ ਦੁਸਟ ਸਗਲੇ ਖਪਾਊਂ ॥

ਮੈਂ ਸਦਾ ਹੀ ਤੇਰੇ ਚਰਨਾ ਦਾ ਧਿਆਨ ਧਰਦਾ ਰਹਾਂ ।
ਤੇਰੀ ਮਿਹਰ ਨਾਲ ਹੀ ਸਾਰੇ ਦੁਸ਼ਟਾਂ ਦਾ ਨਾਸ ਕਰਾਂ ।

I should always contemplate on your feet.
With your blessing I shall destroy all the wicked.

ਯਹੀ ਆਸ ਪੂਰਨ ਕਰਹੁ ਤੁਮ ਹਮਾਰੀ ॥
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ ॥

ਇਹੋ ਮੇਰੀ ਇੱਛਾ ਤੁਸੀਂ ਪੂਰੀ ਕਰੋ ।
ਗਊ, ਕਸ਼ਟ ਅਤੇ ਭਾਰੀ ਦੁਖ ਤੋਂ ਮੁਕਤਿ ਹੋ ਜਾਵੇ ।

Grant me this boon.
Relieve the cow of agony and all ailments.

ਫਤਹ ਸਤਿਗੁਰੂ ਕੀ ਜਗਤ ਸਿਉਂ ਬੁਲਾਊਂ ॥
ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ ॥

ਸਾਰੇ ਜਗਤ ਵਿਚ ਸਤਿਗੁਰੂ (ਵਾਹਿਗੁਰੂ) ਦੀ ਫਤਹਿ ਬੁਲਾਵਾਂ (ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ)।
ਸਾਰਿਆਂ ਨੂੰ ਸ਼ਬਦ ਵਾਹਿ ਵਾਹਿ (ਵਾਹਿਗੁਰੂ) ਜਪਾਵਾਂ ।

The victory to the Almighty shall be my proclamation.
To all, Wahe Wahe (Waheguru) shall be the word to recite.

ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ ॥
ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ ॥

ਤੀਸਰਾ ਪੰਥ ਖਾਲਸਾ (ਹਿੰਦੂ ਅਤੇ ਇਸਲਾਮ ਤੋਂ ਵਖਰਾ) ਬਣਾਓ ।
ਸਿੰਘ ਸੂਰਬੀਰ ਪ੍ਰਗਟ ਹੋਣ ਜੇਹੜੇ ਨੀਲੇ ਭੇਸ ਵਾਲਿਆਂ (ਅਰਥਾਤ ਮੁਸਲਮਾਨ=ਤੁਰਕ) ਜੋ ਨੀਲੇ ਕਪੜੇ ਪਾਉਂਦੇ ਸਨ ਨੂੰ ਅੱਗੇ ਧਰ ਲੈਣ = ਭਾਵ, ਭਜਾ ਦੇਣ । (ਯਥਾ:- ਨੀਲ ਬਸਤ੍ਰ ਲੈ ਕਪੜੇ ਪਹਿਰੇ, ਤੁਰਕ ਪਠਾਣੀ ਅਮਲ ਕੀਆ -ਆਸਾ ਦੀ ਵਾਰ ਵਿਚ ਨੀਲ ਬਸਤ੍ਰ ਪਾਓਣ ਵਾਲੇ ਤੁਰਕਾਂ (ਮੁਸਲਮਾਨਾਂ) ਨੂੰ ਆਖਿਆ ਹੈ) ।

Designate the third religion (panth) (different to the Hindu and Islam).
The stalwart Singh warriors shall rise and make the blue attired Muslims (Turks) flee. (In 'Assa-di-Vaar', the Muslims are the wearers of blue clothes e.g. *"Neel bastar ley kapre pehrey turk pathani amal kiya"*. Meaning: - all the people started wearing blue, the attire of the Muslims and also followed their way of life.)

ਸਕਲ ਰਾਛਸਨ ਕਉ ਪਕੜ ਵੈ ਖਪਾਵੈਂ ॥
ਸਭੈ ਜਗਤ ਸਿਉਂ ਧੁਨਿ ਫਤਹ ਕੀ ਸ਼ੁਲਾਵੈਂ ॥

ਸਾਰੇ ਰਾਕਸ਼ਸਾ ਨੂੰ ਜੋ ਪਕੜ ਕੇ ਮਾਰਨਗੇ ।
ਸਾਰੇ ਜਗਤ ਵਿਚ ਫਤਹਿ ਦੀ ਧੁੰਨ ਵਜਾਉਣਗੇ ।

They will capture and destroy all demons (evil persons). They will sound the melody of victory in the universe.

ਤੁਹੀ ਸਾਰਦਾ ਬੇਦ ਗਾਯਣ ਸੁਰਸਤੀ ॥
ਤੁਹੀ ਦੇਵ ਦੁਰਗੇ ਨਿਰੰਜਨ ਪਰਸਤੀ ॥

ਤੂਹੀਂ ਵੇਦਾਂ ਦੇ ਗਿਆਨ ਨੂੰ ਉੱਤਮ ਕਰਨ ਵਾਲੀ ਅਤੇ ਗਾਉਣ ਵਾਲੀ ਸਰਸਵਤੀ ਹੈਂ ।
ਤੂਹੀਂ ਨਿਰੰਜਨ ਪਰਸਤੀ=ਪ੍ਰਭੂ ਦੀ ਛੋਹ ਵਿਚ ਰਹਿਣ ਵਾਲੀ ਅਲੌਕਿਕ ਦੁਰਗਾ ਦੇਵੀ ਹੈਂ ।

You are the Goddess Saraswati, singing and bestowing eminence to the knowledge of the Vedas.
You are the magnificent Goddess Durga who is in constant touch with the Lord God

ਯਹੀ ਬੇਨਤੀ ਖਾਸ ਹਮਰੀ ਸੁਣੀਜੈ ॥
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ ॥

ਇਹੋ ਮੇਰੀ ਖਾਸ ਅਰਜ਼ ਸੁਣੋ ।
ਰਾਕਸ਼ਿਸ਼ਾਂ (ਅਸੁਰਾਂ) ਨੂੰ ਮਾਰਕੇ ਗਊ (ਗਰੀਬ) ਦੀ ਰਕਸ਼ਾਂ ਕਰੋ ।

Kindly adhere to my specific request.
Annihilate the evil demons and safeguard the cow (destitute).

ਤੁਹੀ ਸਿੱਧ ਨਵ ਨਿਧ ਕਉ ਭਰਣਹਾਰੀ ॥
ਤੁਹੀ ਅੰਨਦਾਯਣ ਸਕਲ ਜਗ ਭਿਖਾਰੀ ॥

ਤੂਹੀਂ ਰਿਧੀਆਂ, ਸਿਧੀਆਂ, ਨੌਂ ਨਿਧੀਆਂ ਬਖਸ਼ਣ ਵਾਲੀ ਹੈਂ।
ਤੂਹੀਂ ਅੰਨ ਦੇਣ ਵਾਲੀ ਹੈਂ ਅਰ ਸਾਰਾ ਜਗਤ ਭਿਖਾਰੀ ਹੈ ।

You are the bestower of all mystical and supernatural powers.
You are the nourisher of all and the universe is the mendicant.

ਤੁਹੀ ਰਿਖੀ ਬਸਿਸਟੇ ਤੁਹੀ ਹੈ ਦੁਰਬਾਸਾ ॥
ਤੁਹੀ ਜਮਦਗਨਿ ਸੰਤ ਗੋਤਮ ਪ੍ਰਕਾਸਾ ॥

ਤੂਹੀਂ ਰਿਖੀ ਵਸ਼ਿਸ਼ਟ ਅਰ ਦਰਬਾਸ਼ਾ ਹੈਂ ।
ਤੂਹੀਂ ਜਮਦਗਨਿ ਅਤੇ ਗੌਤਮ ਦਾ ਪ੍ਰਕਾਸ਼ ਰੂਪ ਹੋ ।

You are the sages Vashishta and Durbasha.
You are the radiance of Jamadgin and Sage Gautama.

ਤੁਹੀ ਕਾਲ ਕੇ ਅਸੁਰ ਸੰਘਾਰ ਕਰਣੀ ॥
ਤੁਹੀ ਸੇਵਕਨ ਪਰ ਸਦਾ ਮਿਹਰ ਧਰਣੀ ॥

ਤੂਹੀਂ ਕਾਲ ਦੇ ਅਸਰ ਦਾ ਸੰਘਾਰ (ਨਾਸ਼) ਕਰਨ ਵਾਲੀ ਹੈਂ ।
ਤੂਹੀਂ ਆਪਣੇ ਸੇਵਕਾਂ ਤੇ ਸਦਾ ਮਿਹਰ ਕਰਨ ਵਾਲੀ ਹੈਂ ।

You are the destroyer of the force of death.
You always bestow grace on your devotees.

ਕਹਾਂ ਲੌ ਬਖਾਨੌ ਤੁਮਨ ਗਤਿ ਅਪਾਰੇ ॥
ਤੁਹੀ ਜਾਲਪਾ ਅਲਖ ਰੂਪਣ ਮੁਰਾਰੇ ॥

ਕਿਥੇ ਤਕ ਤੇਰੀ ਅਨੰਤ ਉਪਮਾਂ ਦਾ ਬਖਾਣ ਕਰਾਂ ।
ਤੂਹੀਂ ਬਾਣੀ ਬੋਲਣ ਵਾਲੀ, ਕਹਿਣ ਤੋਂ ਪਰੇ ਰੂਪਵਾਲੀ ਮੁਰਾਰੇ=ਕ੍ਰਿਸ਼ਨ ਹੋ ।

How can I describe your boundless praise?
You are the sermon, beyond comparison the adorable Krishna.

ਤੁਹੀ ਹਰਿ ਹਰੇ ਹਰਿ ਹਰੇ ਹਰਿ ਭਵਾਨੀ ॥
ਨਿਰੰਜਨ ਪੁਰਖ ਪਰ ਭਈ ਤੂੰ ਕੁਰਬਾਨੀ ॥

ਤੂਹੀਂ ਪਰਮਾਤਮਾ ਦਾ ਰੂਪ ਹਰਿ ਭਵਾਨੀ ਹੋ ।
ਅਤੇ ਤੂਹੀਂ ਨਿਰ ਅੰਜਨ=ਬਗੈਰ ਕਾਲਖ ਤੋਂ ਪਰਮਾਤਮਾ ਤੇ ਕੁਰਬਾਨ ਹੋ।

You are Bhawani, the image of the Almighty.
And you are the immaculate one who is devoted to the Lord.

ਯਹੀ ਦੇਹਿ ਬਰ ਮੋਹਿ ਸਤਿਗੁਰ ਧਿਆਊਂ ॥
ਅਸੁਰ ਜੀਤ ਕਰ ਧਰਮ ਨਉਬਤ ਬਜਾਊਂ ॥

ਇਹ ਵਰ ਮੈਨੂੰ ਬਖਸ਼ੋ ਕਿ ਮੈਂ ਸਤਿਗੁਰੂ ਨੂੰ ਧਿਆਵਾਂ ।
ਰਾਕਸ਼ਾਂ ਨੂੰ ਜਿੱਤ ਕੇ ਧਰਮ ਦਾ ਡੰਕਾ ਵਜਾਵਾਂ ।

Grant me the wish to worship the Almighty.
(And) defeat the demons and play the victory drum of rightousness.

ਮਿਟਹਿ ਸਭ ਜਗ ਸਿਉਂ ਤੁਰਕਨ ਦੂੰਦ ਸੋਰਾ ॥
ਬਚਹਿ ਸੰਤ ਸੇਵਕ ਖਪਹਿ ਦੁਸਟ ਚੋਰਾ ॥

ਸਾਰੇ ਜਗਤ ਵਿਚੋਂ ਤੁਰਕਾਂ ਦਾ ਬੋਲ ਬਾਲਾ ਮਿੱਟ ਜਾਵੇ ।
ਸੰਤ, ਸੇਵਕ ਬਚ ਜਾਣ ਅਤੇ ਦੁਸ਼ਟ ਚੋਰਾਂ ਦਾ ਖਾਤਮਾ ਹੋ ਜਾਵੇ ।

The predominance of the Turks (Muslims) ought to be wiped out from the world.
The saints and devotees should endure and the evil thieves perish.

ਸਭੈ ਸ੍ਰਿਸਟ ਪਰਜਾ ਸੁਖੀ ਹੁਇ ਬਿਰਾਜੈ ॥
ਮਿਟੈ ਦੂਖ ਸੰਤਾਪ ਆਨੰਦ ਗਾਜੈ ॥

ਸਾਰੀ ਸਰਿਸ਼ਟੀ ਦੀ ਪਰਜਾ ਸੁਖੀ ਹੋ ਜਾਵੇ ।
ਮਿਟ ਜਾਣ ਦੁਖ ਅਤੇ ਡਰ ਅਤੇ ਅਨੰਦ ਮਈ ਵਾਤਾਵਰਣ ਹੋ ਜਾਵੇ ।

All the population of the world should live in tranquility.
End of all the suffering and fear and creation of a harmonious atmosphere

ਨ ਛਾਡਉਂ ਕਹੂੰ ਦੁਸਟ ਅਸੁਰਨ ਨਿਸਾਨੀ ॥
ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ ॥

ਦੁਸ਼ਟ ਅਸੁਰਾਂ ਦੀ ਨਿਸ਼ਾਨੀ ਨਹੀਂ ਰਹਿਣ ਦੇਵਾਂਗਾ ।
ਸਾਰੇ ਜਗਤ ਵਿਚ ਧਰਮ ਦੀ ਹੀ ਕਹਾਣੀ ਚਲੇਗੀ ।

I will finish the impression of all evil.
In the universe will prevail the theme of rectitude.

ਛਤ੍ਰ ਧਾਰੀਅਨ ਕਉ ਕਰਹੁ ਬੇਗ ਨਾਸਾ ॥
ਅਪਨ ਦਾਸ ਕਾ ਦੇਖੀਅਹੁ ਅਬ ਤਮਾਸਾ ॥

(ਜ਼ਾਲਮ) ਰਾਜਿਆਂ ਦਾ ਜਲਦੀ ਹੀ ਨਾਸ਼ ਕਰਾਂਗਾ ।
ਆਪਣੇ ਦਾਸ ਦਾ ਹੁਣ ਇਹ ਤਮਾਸ਼ਾ ਦੇਖੋ ।

I will soon destroy the evil sovereignty.
Now observe this marvel of your slave.

## ਦੋਹਰਾ Couplet

ਤਬ ਖੜਗ ਤਮਾਸਾ ਦੇਖੀਐ ਹਰ ਦੁਰਗੇ ਅਬਿਨਾਸ ॥
ਪਕੜ ਤੇਗ ਦੁਸਮਨ ਹਤੂੰ ਕਰਹੂੰ ਧਰਮ ਪ੍ਰਕਾਸ ॥੧॥

ਹੁਣ ਤਲਵਾਰ ਦਾ ਤਮਾਸ਼ਾ=ਜੌਹਰ ਦੇਖ ਐ ਨਾਸ਼ ਰਹਿਤ ਦੁਰਗਾ ਮਾਂ । ਤੇਗ ਨੂੰ ਪਕੜ ਕੇ, ਦੁਸ਼ਮਨਾ ਦਾ ਨਾਸ ਕਰਾਂਗਾ ਅਤੇ ਧਰਮ ਦਾ ਪ੍ਰਕਾਸ਼ (ਚਾਨਣ) ਕਰਾਂਗਾ ।

Now observe the wonder of the sword O Eternal Durga Mother.
I shall wield the sword and destroy the enemy and radiate the light of righteousness.

ਹਰ ਭਗਤ ਭਗੌਤੀ ਤਿਸੈ ਕੀ ਜੋ ਰਣਧੀਰ ਧਰੇਇ॥
ਤਿਹ ਅੰਗ ਸੰਗ ਤੁਮ ਲਾਗ ਰਹੁ ਜੋ ਪਾਛੇ ਪਗ ਨ ਧਰੇਇ ॥੨॥

ਅਕਾਲ ਪੁਰਖ ਦੀ ਭਗਤਣ 'ਭਗੌਤੀ' ਉਸ ਦੀ (ਰਖਿਆ ਕਰਦੀ) ਹੈ, ਜੋ ਮੈਦਾਨੇ ਜੰਗ ਵਿਚ ਧੈਰਯ=ਧੀਰਜ (ਸਬਰ) ਨਾਲ ਲੜਦਾ ਹੈ । ਉਸ ਦੇ ਤੂੰ ਅੰਗ ਸੰਗ ਰਹਿੰਦੀ ਹੈਂ ਜੇਹੜਾ ਮੈਦਾਨ ਵਿਚ ਪਿਠ ਨਹੀਂ ਦਿਖਾਉਂਦਾ ।

God's devotee Bhagauti assists the one who remains composed in a battlefield.
You are beside the (warrior) who never retreats in the battlefield.

## ਚੌਪਈ ॥
## Stanza of short rhyming pairs

ਖਟ ਛੰਦ ਭਗਵਤੀ ਮਹਾਂ ਪੁਨੀਤੇ ॥
ਤਿਸ ਪਠਵਤ ਉਪਜਤ ਪਰਤੀਤੇ ॥

ਇਹ ਛੇ ਛੰਦ ਮਹਾਂ ਸ਼ਕਤੀ ਭਗਵਤੀ ਦੇ ਬਹੁਤ ਪੁੰਨ ਦੇਣ ਵਾਲੇ ਹਨ। ਜਿਸ ਨੂੰ ਨਿੱਤ ਪੜ੍ਹਨ ਨਾਲ ਪ੍ਰਾਣੀ ਵਿਚ (ਪਰਤੀਤ) ਵਿਸ਼ਵਾਸ ਪੈਦਾ ਹੁੰਦਾ ਹੈ ।

These six stanzas of supreme power Bhagwati are very auspicious.
Their daily recitation promotes staunch belief in the devotee.

ਇਉਂ ਨਿਸਬਾਸਰ ਦੁਰਗੇ ਗੁਨ ਗਾਯੰ ॥
ਤਹਿ ਸਹਜੇ ਅਟੱਲ ਅਮਰ ਪਦ ਪਾਯੰ ॥

ਇਸ ਤਰ੍ਹਾਂ ਰਾਤ ਦਿਨ ਦੁਰਗਾ ਮਾਂ ਦੇ ਗੁਣ ਗਾਉਣ ਨਾਲ ।
ਸਹਿਜੇ ਹੀ ਅਟੱਲ ਅਮਰ ਪਦਵੀ ਦਾ ਅਧੀਕਾਰੀ ਹੋ ਜਾਂਦਾ ਹੈ ।

By daily chanting prayer of mother Durga,
Eternal salvation is readily achieved.

ਯਹਿ ਖਸਟਕ ਛੰਦ ਸੰਪੂਰਨ ਭਯੋ ॥
ਤਿਸ ਉਚਰਤ ਸਗਲਾ ਭਰਮ ਗਯੋ ॥

ਇਹ ਛੇਵਾਂ (ਭਗਵਤੀ) ਛੰਦ ਸੰਪੂਰਨ ਹੋ ਗਿਆ ਹੈ ।
ਜਿਸਦੇ ਉਚਾਰਨ ਨਾਲ ਸਾਰਾ ਭਰਮ ਮਿਟ ਗਿਆ ਹੈ ।

The sixth Bhagwati stanza has come to an end.
Reciting it has eliminated all doubts.

ਹਰਿ ਅਲਖ ਈਸਰੀ ਭਈ ਕ੍ਰਿਪਾਲੰ ॥
ਤਿਨ ਦਾਸ ਆਪਨਾ ਕੀਓ ਨਿਹਾਲੰ ॥

ਉਹ ਨਾ ਜਾਣ ਸਕਣ ਵਾਲੀ ਪ੍ਰਭੂ ਸ਼ਕਤੀ ਦੀ ਜਦੋਂ ਕਿਰਪਾ ਹੋਈ ।
ਉਸਨੇ ਆਪਣੇ ਦਾਸ ਨੂੰ ਨਿਹਾਲ ਕਰ ਦਿਤਾ ।

When the incomprehensible Godly Power conferred her blessings,
She exalted Her slave.

ਦੂਖ ਰੋਗ ਸੋਗ ਭੈ ਮਿਟੇ ਕਲੇਸਾ ॥
ਬਹੁ ਸੁਖ ਉਪਜੈ ਅਨਦ ਪ੍ਰਵੇਸਾ ॥

ਦੁਖ, ਰੋਗ, ਸੋਗ, ਭੈਅ ਅਤੇ ਕਲੇਸ਼ ਸਭ ਮਿਟ ਗਏ ।
ਬਹੁਤ ਸੁਖ ਅਤੇ ਅਨੰਦ ਦਾ ਪ੍ਰਵੇਸ਼ ਹੋ ਗਿਆ ।

Sufferings, illness, sorrow, fear and torment all vanished. Abundance of blissfulness and harmony prevailed.

ਇਤ ਬਿਧਿ ਦੁਰਗੇ ਕਿਰਪਾ ਧਾਰੀ ॥
ਤਿਹ ਆਪਨ ਦਾਸ ਕਉ ਲੀਆ ਉਬਾਰੀ ॥

ਇਸ ਤਰ੍ਹਾਂ ਦੁਰਗਾ (ਮਾਂ) ਨੇ ਕਿਰਪਾ ਕੀਤੀ ।
ਅਤੇ ਆਪਣੇ ਦਾਸ ਨੂੰ ਬਚਾ ਲਿਆ ।

This is how (Mother) Durga blessed,
and shielded her slave.

**ਸ੍ਰੀ ਇਤਿ ਗੋਬਿੰਦ ਸਿੰਘ ਵਿਰਚਿਤੇ ਸ੍ਰੀ ਭਗਵਤੀ ਛੰਦ**
**ਖਸਟਮੰ ਸਮਾਪਤੰਮ ਸਤ ਸੁਭਮ ਸਤ ॥੬॥**

ਸ੍ਰੀ (ਗੁਰੂ) ਗੋਬਿੰਦ ਸਿੰਘ (ਜੀ) ਨੇ ਇਹ ਛੇਵਾਂ ਭਗਵਤੀ ਛੰਦ ਸਮਾਪਤ ਕੀਤਾ ।
ਸ਼ੁਭੰ-ਸਤ = ਸ਼ੁਭ ਕੰਮ ਸੰਪੂਰਨ ਹੋਇਆ ਗ੍ਰੰਥ ਸਮਾਪਤ ਹੋਇਆ ।

Sri (Guru) Gobind Singh (Ji) accomplished auspiciously the six Bhagwati stanzas.

## ਸੁਭਮਸਤਿ

ਇਹ ਅੰਤਿਮ ਟਿਪਣੀ ਜੋ ਤਕਰੀਬਨ ਸਾਰੀਆਂ ਮੱਧਕਾਲੀਨ ਗੁਰਬਾਣੀ ਅਤੇ ਭਗਤਾਂ ਦਾ ਸਾਹਿਤ ਦੀਆਂ ਹੱਥ ਲਿਖਤਾਂ ਤੇ ਲਿਖੀ ਜਾਂਦੀ ਸੀ ਨੂੰ ਅਸਲ ਦੇ ਨਕਲਕਾਰਕ (ਕਾਪੀ ਕਰਨ ਵਾਲੇ) ਲਿਖਾਰੀਆਂ ਨੇ ੧੭ਵੀ ਅਤੇ ੧੮ਵੀਂ ਸਦੀ ਵਿਚ ਅਖੇਪਕ ਰੂਪ ਦੇ ਦਿਤਾ। ਜੋ ਅਸਲ ਵਿਚ ਇੰਝ ਸੀ :-

“ਸਮਾਪਤਮਸਤਸੁਭਮਸਤ”
ਜਿਸਦਾ ਕਿ ਸਹੀ ਪਾਠ ਅਤੇ ਪਦਸ਼ੇਦ “ਸਮਾਪਤਮ ਸਤਿ ਸੁਭਮ ਸਤਿ” ਹੈ, ਅਤੇ ਸੰਸਕ੍ਰਿਤ ਭਾਖਾ ਅਨੁਸਾਰ “ਸਮਾਪਤੰ ਸਤਿ ਸ਼ੁਭੰ ਸਤਿ” ਇਸ ਦਾ ਸਹੀ ਉਚਾਰਨ ਹੈ ।
ਇਸ ਟਿਪਣੀ ਨੂੰ ਅਖੇਪਕਾਰਾਂ ਨੇ “ਸਮਾਪਤਮਸਤ ਸੁਭ ਮਸਤ” ਲਿਖ ਕੇ ਇਸ ਦੀ ਅਸਲੀਅਤ ਨੂੰ ਵਿਗਾੜ ਦਿਤਾ। ਉਮੀਦ ਹੈ ਇਸ ਬਾਣੀ ‘ਉਗਰਦੰਤੀ’ ਦੇ ਟੀਕੇ ਵਿਚ ਇਹ ਗਲ ਸਪੱਸ਼ਟ ਹੋ ਗਈ ਹੋਵੇਗੀ ।

## N.B. Shubamasat

The colophon which appears on almost all manuscripts of Gurbani and Bhagti literature of medieval India has been corrupted by the copyist of the original during the 17th and 18th centuries. The authentic version written by the authors of these classics was: -

"Samaptamsatsubamsat" which when parsing should read "Samaptam Sat subam Sat"
or the real Sanskrit version as "Samaptam Sat Shubham Sat"

The scribes have depicted the bit of the whole colophon i.e. Subhmast which is in fact Subham Sat. The great rendering of the "Uggardanti Bani" clarifies this on going myth of the scribes.

ੴ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਥੇ ਇਕ ਮਹਾਨ ਖਾਲਸਾ ਪੰਥ ਦੀ ਸਾਜਣਾ ਅੰਮ੍ਰਿਤ ਨਾਲ ਸੰਚਾਰ ਕੇ ਕੀਤੀ ਉਥੇ ਸੂਰਵੀਰਾਂ ਵਿਚ ਬੀਰ ਰਸ ਭਰਨ ਲਈ ਗੁਰੂ ਜੀ ਨੇ ਆਪਣੀਆਂ ਅਦਭੁਤ ਬਾਣੀਆਂ ਦਾ ਸੰਗ੍ਰਹਿ ਰਚਿਆ। ਦਸਮ ਗ੍ਰੰਥ ਵਿਚ ਉਹਨਾਂ ਦੀ ਆਪਣੀ ਸਵੈ ਜੀਵਨੀ ਤੋਂ ਇਲਾਵਾ ਹੋਰ ਅਨੇਕਾਂ ਹੀ ਬਾਣੀਆਂ ਹਨ ਜੋ ਇਕ ਸਾਹਿਤ ਦੇ ਪਾਂਧੀ ਨੂੰ ਇਕ ਉਚੇ ਅਤੇ ਸੁੱਚੇ ਮਾਰਗ ਦਾ ਰੂਹਾਨੀ ਦਰਸ਼ਨ ਕਰਾਉਂਦੀਆਂ ਹਨ। ਇਨ੍ਹਾਂ ਬਾਣੀਆਂ ਵਿਚ ਚੰਡੀ ਚਰਿੱਤ੍ਰ ਅਤੇ ਚੰਡੀ ਦੀ ਵਾਰ ਦਾ ਇਕ ਭਾਗ ਹੈ, ਜਿਸ ਵਿਚ ਦੁਰਗਾ ਦੀ ਕਥਾ ਦਾ ਵਰਨਣ ਕੀਤਾ ਗਿਆ ਹੈ। ਇਹ ਕਥਾ ਮਾਰਕੰਡੇਯ ਪੁਰਾਣ ਵਿਚੋਂ ਗੁਰੂ ਜੀ ਨੇ ਲਈ ਹੈ ਅਤੇ ਇਸ ਦਾ ਸੁਤੰਤ੍ਰ ਅਨੁਵਾਦ ਮਨੋਹਰ ਰਚਨਾ ਵਿਚ ਕੀਤਾ ਹੈ, ਯਥਾ:- "ਗ੍ਰੰਥ ਸਤਸਯਾ ਕੋ ਕਰਯੋ" ਅਤੇ "ਸਤਸੈ ਕੀ ਕਥਾ ਇਹ ਪੂਰੀ ਭਈ ਹੈ" (ਚੰਡੀ ਚਰਿਤ੍ਰ ੧) ਤਥਾ "ਦੁਰਗਾ ਪਾਠ ਬਣਾਇਆ ਸਭੈ ਪਉੜੀਆਂ" (ਚੰਡੀ ਦੀ ਵਾਰ)।

ਭਾਵੇਂ ਚੰਡੀ ਚਰਿਤ੍ਰ ਹਿੰਦੀ ਕਾਵਯ ਵਿਚ ਬਹੁਤ ਮਹੱਤਤਾ ਰਖਦਾ ਹੈ, ਪਰ ਚੰਡੀ ਦੀ ਵਾਰ ਦੀ ਪੰਜਾਬੀ ਰਚਨਾ ਉਸ ਤੋਂ ਵੀ ਅਦਭੁੱਤ ਹੈ । ਇਸ ਰਚਨਾਂ ਦਾ ਨਾਮ ਕਈ ਜਗ੍ਹਾ "ਵਾਰ ਭਗਉਤੀ ਜੀ" ਜਾਂ "ਵਾਰ ਦੁਰਗਾ ਕੀ" ਵੀ ਆਉਂਦਾ ਹੈ ।

Sri Guru Gobind Singh Ji Maharaj, where as he laid the foundation of the majestic Khalsa Panth, authored portentous 'Banis' so as infuse the spirit of audacity into his Sikhs. The Dasam Granth contains, beside his autobiography, many other 'banis', which are a source of academic and spiritual importance to a scholar and a spiritualist. "Chandi-di-Var" is one such 'bani' which relates the story of Goddess Durga as narrated in the 'Markanday Puran', and is also known as "Durga Saptashti".

This 'bani' is one of the few 'banis' of Guru Gobind Singh Ji that is rendered in Panjabi, the other relative 'banis' such as 'Chandi Charitra 1 & 2' are in Braj/Sanskrit. Another name of this 'bani' is 'Vaar Bhagauti Ji' or 'Vaar Durga ki.'

# ਚੰਡੀ ਦੀ ਵਾਰ
# Chandi-di-Vaar

ੴ ਵਾਹਿਗੁਰੂ ਜੀ ਕੀ ਫਤਹ ।
ਇੱਕ (ਅਦੁਤੀ) ੳ ਅੰਕਾਰ (ਰਖਯਾ ਕਰਨ ਵਾਲਾ) ਵਾਹਿਗੁਰੂ (ਅਕਾਲ ਪੁਰਖ) ਦੀ ਜੈ ਹੋਵੇ ।

The One (and only) Saviour - Unique Lord - Victory to thee.

ਸ੍ਰੀ ਭਗਉਤੀ ਜੀ ਸਹਾਇ ।
ਸ੍ਰੀ ਭਗੌਤੀ (ਅਕਾਲ ਪੁਰਖ ਦੀ ਅਨੰਤ ਤੇ ਆਸੀਮ ਸ਼ਕਤੀ, ਨਿਰਣਾ ਵੇਖੋ ਉਗ੍ਰਦੰਤੀ ੳਨੁਵਾਦ ਵਿਚ- "ਭਗੌਤੀ") ਦੀ ਸਹਾਇਤਾ ਹੋਵੇ ।

Invocation to Sri Bhagauti (the eternal & infinite power of God) for assistance. (See detailed description in translation of Uggardanti -'Bhagauti' ).

ਵਾਰ ਸ੍ਰੀ ਭਗਉਤੀ ਜੀ ਕੀ, ਪਾਤਸਾਹੀ ੧੦ ।
ਸ੍ਰੀ ਭਗੌਤੀ ਜੀ ਦੀ ਵਾਰ (ਯੁੱਧ ਕਥਾ), ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾ ੧੦. ਦੀ ਰਚਨਾ ਹੈ ।

The battle account of Sri Bhagauti by the tenth Master (Guru Gobind Singh Ji)

੧. ਪਉੜੀ ॥ (Pauri - a type of poetry)
ਪ੍ਰਿਥਮ ਭਗੌਤੀ ਸਿਮਰਿਕੈ, ਗੁਰ ਨਾਨਕ ਲਈ ਧਿਆਇ ।
ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਭਗੌਤੀ (ਸ਼ਕਤੀ) ਨੂੰ ਅਰਾਧਿਆ, ਫੇਰ ਉਸੇ ਦਾ ਹੀ ਧਿਆਨ ਕੀਤਾ ।

In the beginning Guru Nanak paid reverence to Bhagauti (the supreme power), and then contemplated on Her.

ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਈ ।
ਇਸ ਤੋਂ ਪਿਛੋਂ ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ ਅਤੇ ਗੁਰੂ ਰਾਮ ਦਾਸ ਜੀ ਦੀ ਉਸਨੇ (ਭਗੌਤੀ) ਨੇ ਸਹਾਇਤਾ ਕੀਤੀ।

Then it (Bhagauti) assisted Guru Angad, Guru Amar Das and Guru Ram Das.

ਅਰਜਨ ਹਰਿਗੋਬਿੰਦ ਨੂ ਸਿਮਰੌ ਸ੍ਰੀ ਹਰਿ ਰਾਇ ।
ਗੁਰੂ ਅਰਜਨ ਦੇਵ, ਗੁਰੂ ਹਰਗੋਬਿੰਦ ਅਤੇ ਸ੍ਰੀ ਹਰਿ ਰਾਇ ਜੀ ਨੇ ਭੀ ਇਸ ਸ਼ਕਤੀ ਨੂੰ ਸਿਮਰਿਆ ।

Guru Arjan, Guru Hargobind and Guru Har Rai also revered (worshipped) this Shakti.

ਸ੍ਰੀ ਹਰਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।
ਸ੍ਰੀ ਹਰਕ੍ਰਿਸ਼ਨ ਦੇ ਇਸਨੂੰ ਧਿਓਣ ਨਾਲ ਸਾਰੇ ਦੁਖ (ਉਨ੍ਹਾਂ ਦੇ) ਦੂਰ ਹੋ ਗਏ ।

Contemplation by Sri Harkrishan Ji (on this Shakti) eliminated all ailments (of physical and spiritual nature).

ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ ।
ਗੁਰੂ ਤੇਗ ਬਹਾਦਰ ਨੇ (ਇਸ ਸ਼ਕਤੀ ਨੂੰ) ਸਿਮਰਿਆ (ਚੇਤੇ ਕੀਤਾ) ਜਿਸ ਨਾਲ ਨੌਂ ਨਿਧਾਂ ਘਰ ਵਿਚ ਪ੍ਰਾਪਤ ਹੋਈਆਂ ।

Guru Teg Bahadur revered (this shakti power) which enabled his home to be prolific with the nine treasures.

ਸਭ ਥਾਈ ਹੋਇ ਸਹਾਇ ।
ਸਭ ਥਾਈਂ ਆਪ ਦੀ ਸਹਾਇਤਾ ਹੋਵੇ ।

I, (Guru Gobind Singh) beseech your assistance everywhere.

*ਇਹ ਜੋ ਪਹਿਲੀ ਪਾਉੜੀ ਗੁਰੂ ਜੀ ਨੇ ਉਚਾਰਨ ਕੀਤੀ ਹੈ ਇਹ ਭਗਵਤੀ ਸ਼ਕਤੀ ਦਾ ਮੰਗਲ ਹੈ ਨਾਂ ਕੇ ਇਹ ਅਰਦਾਸ ਦੇ ਸ਼ਬਦ ਹਨ। ਇਨ੍ਹਾਂ ਸ਼ਬਦਾਂ ਨੂੰ ਲੈ ਕੇ ਸਿੱਖ ਪੰਥ ਵਿਚ ਅਰਦਾਸ ਕੁਝ ਸਮੇਂ ਬਾਅਦ ਸ਼ੁਰੂ ਕੀਤੀ ਗਈ । ਜੇ ਇਹ ਨੌਂ ਗੁਰੂਆ ਦਾ ਮੰਗਲ ਜਾਂ ਅਰਦਾਸ ਹੁੰਦੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਹਰ ਬਾਣੀ ਤੋਂ ਪਹਿਲਾਂ ਇਸਨੂੰ ਉਚਾਰਨ ਕਰਨਾ ਸੀ । ਉਪਰਲਾ ਟੀਕਾ ਕਈ ਪੁਰਾਣੀਆਂ ਪੋਥੀਆਂ ਵਿਚੋਂ ਲਿਆ ਹੈ ਜਿਨ੍ਹਾਂ ਦੀ 'ਚੰਡੀ ਦੀ ਵਾਰ' ਦੀ ਇਹ ਪਹਿਲੀ ਪਾਉੜੀ ਇਸ ਨਾਲੋਂ ਕੁਝ ਵਖਰੀ ਹੈ ਜੋ ਇਸ ਟੀਕੇ ਨਾਲ ਪੂਰਾ ਮੇਲ ਖਾਂਦੀ ਹੈ।*

*In this first pauri Guru Ji, before proceeding to the war narration of Durga, sings praise to the 'Eternal Supreme Power Bhagauti' who helped the previous nine Gurus in various ways. This is not a supplication or praise to the Gurus. These words were later on adopted by the Sikhs to perform the modern 'ardass'. If it was a praise or ardass to the Gurus then Guru Gobind Singh Ji would have used this in beginning of all his banis. This translation has been derived from some old pothis (books) where this pauri is different from the above pauri and verifies the above translation.*

## ੨. ਪਉੜੀ ॥

**ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ।**

ਅਕਾਲ ਪੁਰਖ ਪ੍ਰਭੂ ਨੇ ਸਭ ਤੋਂ ਪਹਿਲਾਂ ਖੰਡਾ (ਮਹਾਂ ਮਾਯਾ ਯਾਂ ਭਗੌਤੀ ਸ਼ਕਤੀ) ਨੂੰ ਰਚਿਆ, ਜਿਸਨੇ ਇਸ ਸੰਸਾਰ ਨੂੰ ਪੈਦਾ ਕੀਤਾ ਹੈ ।(ਭਾਈ ਕ੍ਹਾਨ ਸਿੰਘ ਜੀ ਇਸ ਸ਼ਕਤੀ ਨੂੰ ਮਹਾਂਮਾਯਾ ਦਾ ਨਾਮ ਦਿੰਦੇ ਹਨ, ਡਾ. ਕਾਲਾ ਸਿੰਘ ਬੇਦੀ ਯੋਗ ਮਾਯਾ ਆਖਦੇ ਹਨ, ਪੰਡਿਤ ਨਰੈਣ ਸਿੰਘ ਜੀ ਮਾਯਾ ਆਖਦੇ ਹਨ - ਤਿੰਨੋ ਹੀ ਵਿਦਵਾਨ ਮਾਯਾ ਨੂੰ ਪੁਲਿੰਗ ਹੀ ਸਮਝੀ ਬੈਠੇ ਹਨ, ਜਦਕਿ ਮਾਯਾ ਯਾ ਸ਼ਕਤੀ ਇਸਤ੍ਰੀ ਲਿੰਗ ਹੈ । ਭਾਵੇਂ ਅਕਾਲ ਪੁਰਖ ਦੀ ਸ਼ਕਤੀ ਅਕਾਲ ਪੁਰਖ ਤੋਂ ਵੱਖ ਨਹੀਂ ਫਿਰ ਭੀ ਜਿਸ ਸੰਧਰਭ ਵਿਚ ਗੁਰੂ ਜੀ ਇਸਦਾ ਜ਼ਿਕਰ ਕਰਦੇ ਹਨ ਉਹ ਇਕ ਇਸਤ੍ਰੀ ਲਿੰਗ ਵਿਚ ਹੀ ਹੈ - ਇਥੇ ਇਹ ਸ਼ਕਤੀ ਕੋਈ ਦੇਵੀ ਦਾ ਰੂਪ ਨਹੀਂ ਬਲਕੇ ਅਕਾਲ ਪੁਰਖ ਵਾਹਿਗੁਰੂ ਦਾ ਬੇਅੰਤ ਨੂਰ ਹੈ ।

ਗੁਰੂ ਜੀ ਨੇ ਪ੍ਰਭੂ ਅਕਾਲ ਪੁਰਖ ਦੇ ਗੁਣਾ ਦਾ ਬਿਆਂਨ ਹੀ ਇਸ ਮਹਾਂ ਸ਼ਕਤੀ, ਜੋ ਅਨੰਤ ਅਤੇ ਆਸੀਮ ਹੈ, ਦੀ ਮਨੋਹਰ ਉਪਮਾਂ ਕਰਕੇ ਕੀਤਾ ਹੈ । ਅਕਾਲ ਪੁਰਖ ਦੀ ਮਾਯਾ (ਸ਼ਕਤੀ) ਹੀ ਸਾਰੀ ਕਾਯਨਾਤ ਵਿਚ ਵਿਚਰਦੀ ਹੋਈ ਸਾਰੇ ਕੁਦਰਤੀ ਅਤੇ ਅਲੌਕਿਕ ਕਾਰਜ ਨਿਭਾਉਂਦੀ ਹੈ - ਜੋ ਅਗਲੀਆਂ ਤੁਕਾਂ ਤੋਂ ਸਪੱਸ਼ਟ ਹੋ ਜਾਂਦਾ ਹੈ)

The Almighty Lord, in the beginning, generated (Khanda) Maha Maya or Bhagauti, the Supreme Power, which then created the Universe. (Bhai Kahn Singh names this power as 'Maha Maya', Dr. Kala Singh Bedi 'Yog Maya' and Pandit Narain Singh 'Maya' - but all of these scholars consider 'Maya' as masculine gender, which in fact is a feminine gender. Although the 'Power' of the Lord and the Almighty Lord are not different, Guru Ji has glorified the Lord through His eternal supreme Power "Bhagauti"- which is not meant to be some form of a deity but it is the eternal and infinite Supreme Power of the Almighty prevalent in the universe. The Supreme Power of the Lord is responsible for all the natural and phenomenal activities performed in the universe. It is apparent from the following chapters).

ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ।

ਇਸ ਮਹਾਂ ਸ਼ਕਤੀ (ਭਗੌਤੀ) ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਨੂੰ ਸਾਜ ਕੇ ਕੁਦਰਤ ਦੀ ਇਹ ਖੇਡ ਸੁੰਦਰਤਾ ਨਾਲ ਜ਼ਹੂਰ ਵਿਚ ਲਿਆਂਦਾ ।

This Supreme Godly Power having created the deities Brahma, Vishnu and Shiva, created the nature in its most stupendous presentation.

ਸਿੰਧੁ ਪਰਬਤ ਮੇਦਿਨੀ ਬਿਨੁ ਥੰਮਾ ਗਗਨੁ ਰਹਾਇਆ ।

ਸਮੁੰਦਰ, ਪਹਾੜ, ਪ੍ਰਿਥਵੀ ਰਚੇ ਅਤੇ ਅਕਾਸ਼ ਨੂੰ ਬਿਨਾਂ ਕਿਸੇ ਆਸਰੇ ਠਹਿਰਾਇਆ ।

(This Power) created the oceans, mountains, earth and the sky that stands unsustained by any supporting pillars.

ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ।
(ਇਸੇ ਸ਼ਕਤੀ ਨੇ) ਦੈਂਤ ਅਤੇ ਦੇਵਤੇ ਰਚਕੇ ਉਨ੍ਹਾਂ ਅੰਦਰ ਝਗੜਾ ਉਤਪੰਨ ਕੀਤਾ ।

(This power) created both the demons and the demi-gods and then contrived disputation between them.

ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸੁ ਕਰਾਇਆ ।
ਤੈਂ (ਸ਼ਕਤੀ ਨੇ) ਹੀ ਦੁਰਗਾ ਨੂੰ ਬਣਾਕੇ ਦੈਂਤਾਂ ਦਾ ਨਾਸ਼ ਕਰਵਾਇਆ।
You (the Godly Power) also created Durga so as to destroy the demons.

ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ ।
ਤੇਰੇ ਕੋਲੋਂ ਹੀ ਰਾਮ ਚੰਦ੍ਰ ਨੇ ਬਲ ਲੈਕੇ ਤੀਰਾਂ ਨਾਲ ਦਸ ਸਿਰਾਂ ਵਾਲੇ ਰਾਵਣ ਨੂੰ ਮਾਰਿਆ।

(Lord) Rama acquired the strength from you with which he killed the ten-headed Ravana, with his arrows.

ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ ।
ਤੈਥੋਂ ਹੀ ਕ੍ਰਿਸ਼ਨ ਨੇ ਤਾਕਤ ਲੈਕੇ ਕੰਸ ਅਤੇ ਕੇਸੀ ਨੂੰ ਫੜਕੇ ਪਛਾੜਿਆ।

(Lord) Krishna acquired the strength from you and destroyed Kans and Kesi (demon).

ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ।
ਵਡੇ ਵਡੇ ਮੁਨਿ ਅਤੇ ਦੇਵਤਿਆਂ ਨੇ ਕਈ ਯੁਗ ਤਪੱਸਿਆ ਕਰ ਕਰਕੇ ਸਰੀਰ ਨੂੰ ਕਸ਼ਟ ਦਿਤਾ ।

Many great ascetics and demi-gods endeavoured arduous austerities during many aeons.

ਕਿਨੀ ਤੇਰਾ ਅੰਤ ਨ ਪਾਇਆ ।

ਪਰ (ਹੇ ਭਗੌਤੀ), ਕਿਸੇ ਨੇ ਤੇਰਾ ਅੰਤ ਨਹੀਂ ਪਾਇਆ ।

But none could comprehend thee (O Supreme Power Bhagauti).

## ੩. ਪਉੜੀ ॥

ਸਾਧੂ ਸਤਿਜੁਗੁ ਬੀਤਿਆ ਅਦਸੀਲੀ ਤ੍ਰੇਤਾ ਆਇਆ ।

ਉੱਤਮ ਸੰਤ ਸੁਭਾ ਵਾਲਾ ਸਤਿਜੁਗ ਬੀਤ ਗਿਆ ਅਤੇ ਅਧੋਸ਼ੀਲ (ਅਧੋ=ਨੀਵਾਂ , ਸ਼ੀਲ=ਧਰਮ ਵਾਲਾ) ਤ੍ਰੇਤਾ ਆਇਆ ।

The saintly Satyuga (aeon of nobility and truth) went by and came about Treta when nobility was practised only in half.

ਨੱਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ ।

ਕਾਲੀ ਹਰੇਕ ਦੇ ਦਿਮਾਗ ਵਿਚ ਨੱਚਣ ਲਗੀ, ਅਰਥਾਤ ਲੜਾਈ ਭਿੜਾਈ ਦੇ ਖਿਆਲ ਪੈਦਾ ਹੋਏ, ਅਤੇ ਨਾਰਦ ਨੇ ਇਸ ਨਾਚ ਨੂੰ ਤੇਜ਼ ਕਰਨ ਲਈ ਡੌਰੂ ਵਜਾਇਆ ।

The minds of all were polluted by polemic thoughts and the drum of Narada gave fuel to the fire.

ਅਭਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਡ ਉਪਾਇਆ,

ਦੇਵਤਿਆਂ ਦੇ ਹੰਕਾਰ ਨੂੰ ਮਿਟਾਉਣ ਲਈ, (ਝੋਟੇ) ਮਹਿਖਾਸੁਰ ਨੇ ਹਾਥੀ ਦਾ ਰੂਪ ਧਾਰਨ ਕੀਤਾ । (ਮਹਿਖਾਸੁਰ, ਮੈਂਹੇ ਦੇ ਰੂਪ ਵਾਲਾ ਸੀ ਪਰ ਇਸ ਵਿਚ ਕਈ ਰੂਪ ਬਦਲਣ ਦੀ ਸ਼ਕਤੀ ਸੀ - ਇਥੇ ਇਸਨੇ ਦੇਵੀ ਨਾਲ ਯੁਧ ਕਰਨ ਲਈ ਹਾਥੀ ਦਾ ਰੂਪ ਧਾਰਨ ਕੀਤਾ) । ਕਈ ਜਗ੍ਹਾ ਪਾਠ 'ਸੁੰਭ' ਆਉਦਾ ਹੈ ਅਤੇ ਉਸਦਾ ਅਰਥ ਕਈਆਂ ਨੇ ਮਹਿਖਾਸੁਰ ਅਤੇ ਸੁੰਭ ਵਲ ਇਸ਼ਾਰਾ ਕੀਤਾ ਹੈ, ਪਰ ਜੇ ਇਸ ਤਰ੍ਹਾਂ ਹੁੰਦਾ ਤਾਂ ਪੂਰਾ ਪਾਠ 'ਉਪਾਇਆ' ਤੇ ਨਹੀਂ ਬਲਕੇ 'ਉਪਾਏ' (ਬਹੁਵਚਨ) ਨਾਲ ਸਮਾਪਤ ਹੋਣਾ ਚਾਹੀਦਾ ਸੀ ।

To obliterate the conceit of the gods, Mehkhasur transformed himself into an elephant (Although Mehkhasur was

a Bull, he had the power to transform into many forms such as tiger, human warrior or his natural form of Bull. Here he changes his form to an elephant to fight the Chandi Devi).

ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ,
ਉਸ (ਮਹਿਖਾਸੁਰ) ਨੇ ਦੇਵਤਿਆਂ ਨੂੰ ਜਿੱਤ ਲਿਆ ਅਤੇ ਆਪਣਾ ਰਾਜ ਤਿੰਨਾਂ ਲੋਕਾਂ ਵਿਚ ਕਾਇਮ ਕਰ ਲਿਆ ।

He (Mehkhasur) conquered the demi-gods and declared sovereignty in the three worlds (earth, heaven and the nether world)

ਵੱਡਾ ਬੀਰੁ ਅਖਾਇਕੈ ਸਿਰਉਪਰਿ ਛਤ੍ਰ ਫਿਰਾਇਆ,
ਆਪਣੇਂ ਤਾਂਈ ਇਕ ਬੀਰ ਸੂਰਮਾਂ ਅਖਵਾਕੇ, ਆਪਣੇ ਸਿਰ ਉਪਰ ਰਾਜ ਦਾ ਚਿੰਨ੍ਹ ਛਤ੍ਰ ਝੁਲਵਾਇਆ ।

He proclaimed himself a great warrior and had the umbrella of monarchy swayed on him.

ਦਿੱਤਾ ਇੰਦ੍ਰ ਨਿਕਾਲਕੈ ਤਿਨ ਗਿਰਿ ਕੈਲਾਸੁ ਤਕਾਇਆ,
ਸਵਰਗ ਪੁਰੀ ਤੋਂ ਇੰਦਰ ਕੱਢ ਦਿਤਾ, ਜੋ ਕੈਲਾਸ਼ ਪਰਬਤ ਉਤੇ ਆਸਰੇ ਲਈ ਆਇਆ ।

(Lord) Indra was banished from his capitol (Inderlok-Heaven), and he made towards the Kailash Mountain in search of support.

ਡਰਿਕੈ ਹੱਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ,
ਦੈਂਤਾਂ ਦੇ ਹੱਥੋਂ ਡਰਕੇ, ਦਿਲ ਵਿਚ ਦੁੱਖ (ਤ੍ਰਾਸ) ਬਹਤ ਕੀਤਾ ।

Indra, apprehensive of the demons was highly stricken with grief.

ਪਾਸ ਦੁਰਗਾ ਦੇ ਇੰਦਰ ਆਇਆ ।
ਆਪਣਾ ਦੁੱਖ ਰੋਣ ਲਈ ਇੰਦਰ ਦੁਰਗਾ ਦੀ ਸ਼ਰਨ ਵਿਚ ਆਇਆ ।

He approached Durga (to seek her help).

## ੪. ਪਉੜੀ ॥

ਇਕ ਦਿਹਾੜੇ ਨਾਵਣ ਆਈ ਦੁਰਗਸ਼ਾਹ,
ਇਕ ਦਿਨ ਦੁਰਗਾ ਨਦੀ ਉਪਰ ਇਸ਼ਨਾਨ ਕਰਨ ਲਈ ਆਈ ।
One day Durga came for her bath (in the river).

ਇੰਦਰ ਬ੍ਰਿਥਾ ਸੁਣਾਈ ਆਪਣੇ ਹਾਲ ਦੀ,
(ਮੌਕਾ ਪਾ ਕੇ) ਇੰਦਰ ਨੇ ਆਪਣੀ ਸਾਰੀ ਦੁਖ ਭਰੀ ਕਹਾਣੀ ਸੁਣਾਈ।
(Sensing the situation) Indra narrated his tale of plight

ਛੀਨ ਲਈ ਠਕੁਰਾਈ ਸਾਤੇ ਦਾਨਵੀ,
ਸਾਡੇ ਪਾਸੋਂ ਦੈਂਤਾਂ ਨੇ ਰਾਜ ਖੋਹ ਲਿਆ ਹੈ ।
The demons have usurped our kingdom.

ਲੋਕੀ ਤਿਹੀ ਫਿਰਾਈ ਦੋਹੀ ਆਪਣੀ,
ਦੈਂਤਾਂ ਨੇ ਤਿੰਨਾਂ ਲੋਕਾਂ ਵਿਚ ਆਪਣੇ ਹੁਕਮ ਦਾ ਢੰਡੋਰਾ ਫੇਰ ਦਿਤਾ ਹੈ।
The demons have proclaimed their rule in all the three worlds.

ਬੈਠੇ ਵਾਇ ਵਧਾਈ ਤੇ ਅਮਰਾਵਤੀ,
ਅਮਰਾਵਤੀ (ਦੇਵਪੁਰੀ) ਵਿਚ ਵਧਾਈ ਦੇ ਵਾਜੇ ਵਜਾਕੇ ਬੈਠ ਗਏ ਹਨ।
They have taken over Amravati (Capital of Heaven) and are celebrating the victory.

ਦਿੱਤੇ ਦੇਵ ਭਜਾਈ ਸਭਨਾ ਰਾਕਸਾਂ,
ਸਾਰੇ ਰਾਖਸ਼ਾਂ ਨੇ ਦੇਵਤਿਆਂ ਨੂੰ ਭਜਾ ਦਿਤਾ ਹੈ ।
These demons have forced the demi-gods to run in plight.

ਕਿਨੈ ਨ ਜਿੱਤਾ ਜਾਈ ਮਹਿਖੇ ਦੈਤ ਨੂ,
ਕੋਈ ਵੀ ਮਹਿਖਾਸੁਰ ਦੈਂਤ ਨੂੰ ਨਹੀਂ ਜਿਤ ਸਕਿਆ ।
No one could defeat Mehkhasur the demon.

ਤੇਰੀ ਸਾਮ ਤਕਾਈ ਦੇਵੀ ਦੁਰਗਸ਼ਾਹ !

ਨਿਰਾਸ਼ ਹੋ ਕੇ ਦੇਵਤਿਆਂ ਨੇ ਹੇ ਮਹਾਰਾਨੀ ਦੁਰਗਾ ! ਤੇਰੀ ਸ਼ਰਨ ਤੱਕੀ ਹੈ ।

The discouraged (and saddened) demi-gods approach Empress Durga and plead for her protection.

## ਪ.ਪਉੜੀ ॥

ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ,

ਇੰਦਰ ਦੇ ਬਚਨ ਸੁਣ ਕੇ ਦੁਰਗਾ ਖਿੜ ਖਿੜਾ ਕੇ ਹੱਸ ਪਈ ।

Having listened to Indra, Durga laughed boisterously.

ਓਹੀ ਸੀਹੁ ਮੰਗਾਇਆ, ਰਾਕਸ ਭੱਖਣਾ,

ਰਾਖਸ਼ ਖਾਣ ਵਾਲਾ ਸ਼ੇਰ ਦੁਰਗਾ ਨੇ ਮੰਗਾਇਆ (ਆਪਣੀ ਸਵਾਰੀ ਲਈ)।

Durga sent for her demon-devouring lion (for her ride).

'ਚਿੰਤਾ ਕਰਹੁ ਨ ਕਾਈ' ਦੇਵਾਂ ਨੂੰ ਆਖਿਆ,

ਦੇਵਤਿਆਂ ਨੂੰ ਆਖਿਆ 'ਤੁਸੀਂ ਫਿਕਰ ਨਾ ਕਰੋ' ।

"Do not worry!" She assured the demi-gods.

ਰੋਹ ਹੋਈ ਮਹਮਾਈ ਰਾਕਸ ਮਾਰਣੇ ।

ਰਾਖਸ਼ਾਂ ਨੂੰ ਮਾਰਨ ਲਈ ਦੁਰਗਾ ਕ੍ਰੋਧ ਵਿਚ ਆ ਗਈ ।

To destroy the demons Durga flew into rage.

## ੬. ਦੋਹਰਾ

ਰਾਖਸ ਆਏ ਰੋਹਲੇ ਖੇਤ ਭਿੜਨ ਕੇ ਚਾਇ,

(ਦੁਰਗਾ ਦੀ ਚੜ੍ਹਾਈ ਵੇਖਕੇ) ਰਾਖਸ਼ ਵੀ ਕ੍ਰੋਧ ਵਿਚ, ਮੈਦਾਨੇ ਜੰਗ ਵਿਚ ਚਾਓ ਨਾਲ ਆਏ ।

The enraged demons also ardently came into the battle-field.

ਲਸਕਨ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ ।
ਤਲਵਾਰਾਂ ਅਤੇ ਬਰਛੀਆਂ ਦੀ ਚਮਕ ਐਸੀ ਹੈ ਕਿ ਸੂਰਜ ਭੀ ਨਜ਼ਰ ਨਹੀਂ ਅਉਂਦਾ ।

The lustre of the swords and spears is so dazzling that it blocks the visibility of the sun.

### ੭.ਪਉੜੀ ॥

ਦੁਹਾਂ ਕੰਧਾਰਾ ਮੁਹ ਜੁੜੇ ਢੋਲ ਸੰਖ ਨਗਾਰੇ ਵੱਜੇ,
ਦੋਹਾਂ ਧਿਰਾਂ ਦੀਆਂ ਫੋਜਾਂ ਆਮੋ ਸਾਹਮਣੇ ਹੋਈਆਂ ਅਤੇ ਢੋਲ, ਸੰਖ ਅਤੇ ਨਗਾਰੇ ਵੱਜ ਉਠੇ ।

Both the armies faced each other and the drums were beaten and the conch blown.

ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸੱਜੇ,
ਕਵੱਚ ਪਹਿਨੇ ਹੋਏ ਜੋਸ਼ੀਲੇ ਰਾਕਸ਼ ਤਲਵਾਰਾਂ ਲੈ ਕੇ ਮੁਕਾਬਲੇ ਵਿਚ ਆਏ ।

The fervent demons, wearing armour and armed with swords came forward.

ਜੁੱਟੇ ਸਉਹੇਂ ਜੁੱਧ ਨੂੰ ਇਕਿ ਜਾਤ ਨ ਜਾਣਨ ਭੱਜੇ,
ਯੋਧੇ ਸਾਹਮਣੇ ਹੋਕੇ ਯੁੱਧ ਕਰਨ ਵਿਚ ਜੁੱਟ ਗਏ, ਇਹਨਾਂ ਵਿਚ ਇਹੋ ਜਹੇ ਯੋਧੇ ਵੀ ਹਨ ਜੇਹੜੇ ਭੱਜਣ ਲਈ ਜੰਮੇ ਹੀ ਨਹੀਂ ਅਤੇ ਨਾਂ ਹੀ ਉਨ੍ਹਾਂ ਨੂੰ ਭਜਣਾ ਆਉਂਦਾ ਹੈ ।

The warriors who now plunged into the battle were so brave that they knew not of fleeing.

ਖੇਤ ਅੰਦਰਿ ਜੋਧੇ ਗੱਜੇ ।
ਰਣ ਭੂਮੀ ਵਿਚ ਯੋਧੇ (ਸ਼ੇਰ ਵਾਂਗ) ਗੱਜੇ ।

The warriors roared (like lions) in the battlefield.

## ੮. ਪਉੜੀ ॥

ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ,
(ਪਹਿਲੋਂ) ਮੁਕਾਬਲਾ ਕਰਨ ਦਾ ਬਿਗਲ ਵਜਿਆ ਅਤੇ (ਪਿਛੋਂ) ਉਤਸ਼ਾਹ-ਜਨਕ ਨਗਾਰੇ ਵਜਣ ਲੱਗ ਪਏ ।

Clarion-call was given and then the (battle invigorating) war drums were beaten.

ਝੂਲਨ ਨੇਜੇ ਬੈਰਕਾਂ ਨੀਸਾਣ ਲਸਨਿ ਲਸਾਵਲੇ,
ਨੇਜ਼ਿਆਂ ਉਪਰ ਬਧੀਆਂ ਝੰਡੀਆਂ ਝੁਲ ਰਹੀਆਂ ਹਨ ਅਤੇ ਚਮਕੀਲੇ ਨਿਸ਼ਾਨ (ਝੰਡੇ) ਵੀ ਬੜੀ ਸ਼ਾਨ ਨਾਲ ਚਮਕ ਰਹੇ ਹਨ ।

The lances with their small flags fluttered and the banners were majestically brilliant.

ਢੋਲ ਨਗਾਰੇ ਪਉਣਦੇ ਊਘਨ ਜਾਣ ਜਟਾਵਲੇ,
ਢੋਲ ਅਤੇ ਨਗਾਰੇ ਅਜੇਹੀ ਗੂੰਜ=ਅਵਾਜ਼ ਦਿੰਦੇ ਹਨ (ਜਿਸਨੂੰ ਸੁਣ ਕੇ) ਸੂਰਮੇ ਸ਼ੇਰ ਵਾਂਗੂੰ ਬੁਕਦੇ ਹਨ ।

The sound of the drums made the warriors roar like lions.

ਦੂਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ,
ਦੁਰਗਾ ਅਤੇ ਦੈਂਤ ਜੰਗ ਵਿਚ ਜੁੱਟ ਗਏ ਹਨ, ਅਤੇ ਮੈਦਾਨ ਵਿਚ ਭਿਆਨਕ ਸ਼ੋਰ ਕਰਨ ਵਾਲੇ ਵਾਜੇ ਵਜਦੇ ਹਨ ।

Durga and the demons got engrossed in the battle amidst the deafening noise of the musical instruments

ਬੀਰ ਪਰੋਤੇ ਬਰਛੀਏਂ ਜਣੁ ਡਾਲ ਚਮੁੱਟੇ ਆਵਲੇ,
(ਦੁਰਗਾ ਨੇ) ਬਰਛੀ ਵਿਚ ਸੂਰਮਿਆਂ ਨੂੰ ਇਉਂ ਪਰੋ ਲਿਆ ਜਿਵੇਂ ਡਾਲੀ ਤੇ ਅਉਲੇ ਲੱਗੇ ਹੋਣ ।

(Durga) pierced the demons with her spear who look like myrobalans hanging from a branch of a tree.

ਇਕਿ ਵੱਢੇ ਤੇਗੀਂ ਤੜਫਨ ਮਦ ਪੀਤੇ ਲੋਟਨਿ ਬਾਵਲੇ,
ਕਈ ਤਲਵਾਰਾਂ ਦੇ ਵੱਢੇ ਇਉਂ ਤੜਫਦੇ ਹਨ, ਮਾਨੋ ਸ਼ਰਾਬੀ ਨਸ਼ੇ ਵਿਚ ਪਾਗਲ ਹੋ, ਧਰਤੀ ਤੇ ਲੋਟ ਪੋਟ ਹੋ ਰਹੇ ਹੋਣ ।
Some, who have been slayed by swords, writhe like drunkards on the ground.

ਇਕਿ ਚੁਣਿ ਚੁਣਿ ਝਾੜਉ ਕਢੀਅਨ ਰੇਤ ਵਿਚੋਂ
ਸੁਇਨਾ ਡਾਵਲੇ,
ਕਈਆਂ ਨੂੰ ਝਾੜੀਆਂ ਵਿਚੋਂ ਚੁਣ ਚੁਣ ਕੇ (ਦੁਰਗਾ ਨੇ) ਇੰਝ ਕਢਿਆ ਜਿਵੇਂ ਨਿਆਰੀਆ ਰੇਤ ਵਿਚੋਂ ਸੋਨੇ ਨੂੰ ਕਢ ਲੈਂਦਾ ਹੈ ।
Durga pulls out the ones hiding in the bushes like a prospector extracting gold from the sand.

ਗਦਾ ਤ੍ਰਿਸੂਲਾ ਬਰਛੀਆਂ ਤੀਰ ਵਗਨ ਖਰੇ ਉਤਾਵਲੇ,
ਗਦਾ, ਤ੍ਰਿਸੂਲਾਂ, ਬਰਛੀਆਂ ਦੇ ਪ੍ਰਹਾਰ ਹੁੰਦੇ ਹਨ, ਅਤੇ ਤੇਜ਼ੀ ਨਾਲ ਤੀਰ ਚਲਦੇ ਹਨ ।
Maces, tridents, spears are lunged and arrows are released consecutively.

ਜਣ ਡਸੇ ਭੁਜੰਗਮ ਸਾਵਲੇ,
ਮਾਨੋ ਕਾਲੇ ਸੱਪਾਂ ਦੇ ਡੱਸੇ ਹੋਏ ।
As if the black snakes (cobras) have bitten (them).

ਮਰ ਜਾਵਨ ਬੀਰ ਰੁਹਾਵਲੇ ।
ਜੋਸ਼ੀਲੇ ਸੂਰਮੇ ਮਰ ਜਾਂਦੇ ਹਨ, (ਭਾਵ=ਤੀਰ ਸਪਾਂ ਵਾਂਗ ਜਾਨ ਲੈਂਦੇ ਹਨ)
The brave warriors lose their lives (e.g. the arrows kill the demons as if killed by snakebites.)

## ੯. ਪਉੜੀ ॥

**ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ,**

ਜੋਸ਼-ਭਰਪੂਰ ਚੰਡੀ ਨੂੰ ਦੇਖਦਿਆਂ ਹੀ ਰਣ ਵਿਚ ਨਗਾਰੇ ਗੂੰਜ ਉਠੇ ।

Seeing the powerful (and frightening) Durga the drums resounded in the battlefield.

**ਧਾਏ ਰਾਕਸ ਰੋਹਲੇ ਚਉਗਿਰਦੋਂ ਭਾਰੇ,**

ਗੁਸੇ ਨਾਲ ਲਾਲ ਪੀਲੇ ਕੱਦਾਵਰ ਰਾਕਸ਼ ਚਾਰੇ ਪਾਸਿਓਂ ਹੱਲਾ ਕਰਕੇ ਪਏ ।

The enraged brave demons attacked her from all four sides.

**ਹਥੀਂ ਤੇਗਾਂ ਪਕੜਿਕੈ ਰਣ ਭਿੜੇ ਕਰਾਰੇ,**

ਹੱਥਾਂ ਵਿਚ ਤਲਵਾਰਾਂ ਲੈ ਕੇ ਬੜੀ ਸਖਤ ਲੜਾਈ ਲੜ ਰਹੇ ਹਨ ।

Armed with swords they are fighting very valiantly.

**ਕਦੇ ਨ ਨੱਠੇ ਜੁੱਧ ਤੇ ਜੋਧੇ ਜੁੱਝਾਰੇ,**

ਜੁੱਧ ਕਰਨ ਵਿਚ ਨਿਪੁੰਨ, ਇਹ ਜੋਧੇ ਜੋ ਕਦੇ ਜੰਗ ਤੋਂ ਨੱਠੇ ਨਹੀਂ ।

These warriors are proficient in armed conflict and do not flee from the battlefield.

**ਦਿਲ ਵਿਚ ਰੋਹ ਬਢਾਇਕੈ ਮਾਰ! ਮਾਰ! ਪੁਕਾਰੇ,**

ਦਿਲ ਵਿਚ ਕ੍ਰੋਧ ਵਧਾਕੇ, ਮਾਰੋ! ਮਾਰੋ! ਸ਼ਬਦ ਪੁਕਾਰਨ ਲਗੇ ।

With their hearts brimming with wrath, they cry out, "kill! kill!."

**ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ,**

ਪ੍ਰਚੰਡ (ਤੇਜਵਾਨ) ਚੰਡੀ ਨੇ ਮਾਰਕੇ ਯੋਧਿਆਂ ਨੂੰ ਜੰਗੇ ਮੈਦਾਨ ਵਿਚ ਲਿਟਾ ਦਿਤਾ ।

The powerful Durga killed the warriors and laid them on the battlefield.

ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ ।

(ਧਰਤੀ ਉਪਰ ਡਿਗੇ ਹੋਏ ਸੂਰਮੇ) ਇੰਜ ਜਾਪਦੇ ਹਨ, ਜਿਵੇਂ ਬਿਜਲੀ ਦੇ ਮਾਰੇ ਉਚੇ ਮੁਨਾਰੇ ਸਿਰ ਪਰਨੇ ਡਿਗ ਪਏ ਹੋਣ ।

These dead warriors look like fallen tall minarets stricken by lightening.

## ੧੦. ਪਉੜੀ ॥

ਚੋਟ ਪਈ ਦਮਾਮੇ ਦਲਾਂ ਮੁਕਾਬਲਾ,

ਨਗਾਰੇ ਤੇ ਚੋਟ ਪਈ ਅਤੇ ਫੌਜਾਂ ਮੁਕਾਬਲੇ ਲਈ ਡਟ ਗਈਆਂ ।

The war drums are sounded and the armies are locked in battle.

ਦੇਵੀ ਦਸਤ ਨਚਾਈ ਸੀਹਣ ਸਾਰ ਦੀ,

ਦੇਵੀ ਨੇ ਲੋਹੇ ਦੀ ਸ਼ੇਰਣੀ (ਤਲਵਾਰ) ਹੱਥ ਵਿਚ (ਨਚਾਈ) ਫੁਰਤੀ ਨਾਲ ਘੁਮਾਈ ।

With great agility Durga wielded her invincible sword.

ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ,

ਬਕਵਾਸ ਕਰਦੇ (ਮਲੰਦੇ) ਮਹਿਖਾਸੁਰ ਦੈਂਤ ਦੇ ਪੇਟ ਵਿਚ ਤਲਵਾਰ ਮਾਰੀ ।

She thrust the sword into the belly of the foul-mouthed Mehkhasur.

ਗੁਰਦੇ ਆਂਦਾ ਖਾਈ ਨਾਲੇ ਰੁੱਕੜੇ,

(ਤਲਵਾਰ ਇਤਨੇ ਜ਼ੋਰ ਨਾਲ ਲੱਗੀ) ਜੋ ਗੁਰਦੇ, ਆਂਦਰਾਂ ਅਤੇ ਪਸਲੀਆਂ (ਰੁੱਕੜੇ) ਨੂੰ ਖਾਂਦੀ ਅਤੇ ਤੋੜਦੀ (ਦੂਜੇ ਪਾਸੇ ਜਾ ਨਿਕਲੀ)।

The sword (struck with such intensity) pierced the rib cage, intestines and the liver and came out the other end.

ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ,

ਇਸ ਤਲਵਾਰ ਦੀ ਉਪਮਾਂ ਜੇਹੀ ਮੇਰੇ (ਗੁਰੂ ਗੋਬਿੰਦ ਸਿੰਘ ਜੀ) ਦਿਲ ਵਿਚ ਆਈ ਹੈ ਸੋ ਮੈਂ ਉਸੇ ਤਰ੍ਹਾਂ ਸੁਣਾਈ ਹੈ ।

I have managed to praise the wonder of this sword as it occurred to me (Guru Gobind Singh Ji)

ਚੋਟੀ ਜਾਣੁ ਦਿਖਾਈ ਤਾਰੇ ਧੁਮਕੇਤੁ ।

ਇਹ ਤਲਵਾਰ ਨਹੀਂ, ਮਾਨੋ ਧੂਮਕੇਤ ਤਾਰੇ ਨੇ ਆਪਣੀ ਚਮਕੀਲੀ ਬੋਦੀ ਵਿਖਾਈ ਹੈ ।

That this is no sword but a comet showing off its glistening tail.

## ੧੧. ਪਉੜੀ ॥

ਚੋਟਾਂ ਪਵਨ ਨਗਾਰੇ ਅਣੀਆਂ ਜੁੱਟੀਆਂ,

ਨਗਾਰੇ ਵੱਜ ਰਹੇ ਹਨ, ਫੌਜਾਂ ਜੁੱਟ ਪਈਆਂ ਹਨ ।

The drums are beating and the armies are locked in battle.

ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ,

ਦੇਵਤਿਆਂ ਅਤੇ ਦੈਂਤਾਂ ਨੇ ਮਿਆਨੋ ਤਲਵਾਰਾਂ ਧੂਹ ਲਈਆਂ ਹਨ।

The demi-gods and the demons have unsheathed their swords.

ਵਾਹਨ ਵਾਰੋ ਵਾਰੀ ਸੂਰੇ ਸੰਘਰੇ,

ਸੰਘਰ (ਜੰਗ) ਵਿਚ ਸੂਰਮੇ ਵਾਰੋ ਵਾਰੀ ਤਲਵਾਰਾਂ ਚਲਾਉਂਦੇ ਹਨ।

In the battlefield the warriors are striking in turn with their swords.

ਵਗੈ ਰਤ ਝੁਲਾਰੀ ਜਿਉਂ ਗੇਰੂ ਬਾਬਤ੍ਰਾ,

ਲਹੂ ਦੇ ਪ੍ਰਨਾਲੇ ਇੰਜ (ਰਾਖਸ਼ਾਂ ਦੇ ਸਰੀਰਾਂ ਵਿਚੋਂ) ਵਗ ਰਹੇ ਹਨ, ਮਾਨੋ ਪਹਾੜ ਉਪਰੋਂ ਗੇਰੂ ਰੰਗ ਦਾ ਪਾਣੀ ਡਿਗ ਰਿਹਾ ਹੈ।

Blood flowing from the demons appears as if red water is falling off a mountain.

ਦੇਖਨ ਬੈਠ ਅਟਾਰੀ ਨਾਰੀ ਰਾਕਸਾਂ

ਰਾਖਸਾਂ ਦੀਆਂ ਇਸਤ੍ਰੀਆਂ ਅਟਾਰੀਆਂ ਤੇ ਬੈਠਕੇ ਜੰਗ ਦੇਖ ਰਹੀਆਂ ਹਨ ।

The women folk of the demons are watching the battle from high mansions.

ਪਾਈ ਧੂਮ ਸਵਾਰੀ ਦੁਰਗਾ ਦਾਨਵੀ ।

ਰਣ ਵਿਚ ਦੁਰਗਾ ਅਤੇ ਦੈਂਤਾਂ ਦੀਆਂ ਸਵਾਰੀਆਂ (ਰਥਾਂ, ਘੋੜਿਆਂ ਆਦਿ) ਨੇ ਸ਼ੋਰ ਮਚਾਇਆ ਹੋਇਆ ਹੈ ।

The rides of Durga and the demons (lion, horses, elephants etc.) are creating havoc in the battlefield.

## ੧੨. ਪਉੜੀ ॥

ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ,

ਮੁਕਾਬਲੇ ਵਿਚ ਲੱਖਾਂ ਹੀ ਨਗਾਰੇ ਵੱਜ ਰਹੇ ਹਨ ।

Millions of drums (of both armies) continuously beat at the confrontation.

ਰਾਕਸ ਰਣੋ ਨ ਭੱਜਨ ਰੋਹੇ ਰੋਹਲੇ,

ਜੋਸ਼ੀਲੇ ਰਾਕਸ਼ ਕ੍ਰੋਧ ਵਿਚ ਆਏ ਜੰਗ ਤੋਂ ਪੈਰ ਪਿਛੇ ਨਹੀਂ ਹਟਾਉਂਦੇ।

The excited demons in their frenzy have no intention of fleeing from the battlefield.

ਸੀਹਾਂ ਵਾਂਗੂ ਗਜਨ ਸੱਭੇ ਸੂਰਮੇ,

ਸਾਰੇ ਸੂਰਮੇ ਸ਼ੇਰਾਂ ਵਾਂਗ ਗੱਜਦੇ ਹਨ ।

All the warriors roar like lions.

ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮ੍ਹਣੇ ।
ਖਿੱਚ ਖਿੱਚ ਕੇ ਦੇਵੀ ਵਲ ਤੀਰ ਛਡਦੇ ਹਨ ।

(The demons) stretch their bows fully and shoot the arrows at Durga.

## ੧੩.ਪਉੜੀ ॥

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ,
ਰਣ-ਭੂਮੀ ਵਿਚ ਦੋਹਰੇ ਜ਼ੰਜੀਰਦਾਰ ਨਗਾਰੇ ਵੱਜੇ ।

The double-chained drums resounded in the battlefield.

ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ,
ਜਟਾ-ਜੂਟ ਦੈਂਤ ਸਰਦਾਰ ਘੱਟੇ (ਧੂੜ) ਵਿਚ ਲਪੇਟੇ ਹੋਏ ਹਨ ।

The demon chiefs with matted hair are engulfed in dust.

ਉਖਲੀਆਂ ਨਾਸਾਂ ਜਿਨਾ ਮੁਹ ਜਾਪਨ ਆਲੇ,
ਇਨ੍ਹਾਂ ਦੈਂਤਾਂ ਦੀਆਂ ਨਾਸਾਂ ਉਖਲੀਆਂ ਵਾਂਗ ਅਤੇ ਮੂੰਹ ਆਲਿਆਂ ਵਰਗੇ ਹਨ (ਭਿਆਨਕ ਸ਼ਕਲਾਂ ਹਨ) ।

These demons whose nostrils are wider than niches and mouths like pits.

ਧਾਏ ਦੇਵੀ ਸਾਮਣੇ ਬੀਰ ਮੁੱਛਲੀਆਲੇ,
ਉਹ ਵਡੀਆਂ ਵਡੀਆਂ ਮੁੱਛਾਂ ਵਾਲੇ ਸੂਰਮੇ ਦੇਵੀ ਦੇ ਸਨਮੁਖ ਭਜਦੇ ਹੋਏ ਆਏ ।

With large moustaches these warriors came running towards the goddess.

ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ,
ਇੰਦਰ ਜੇਹੇ ਸੂਰਮੇ ਜਿਨ੍ਹਾਂ ਨਾਲ ਲੜ ਕੇ ਥਕ ਗਏ, ਪਰ ਉਹ ਕਿਸੇ ਦੇ ਹਟਾਏ ਜੰਗ ਵਿਚੋਂ ਨਹੀਂ ਹਟੇ ।

Brave warriors like Lord Indra, got tired fighting them but could not subdue them.

ਗੱਜੇ ਦੁਰਗਾ ਘੇਰਿਕੈ ਜਣੁ ਘਣੀਅਰ ਕਾਲੇ ।
ਦੇਵੀ ਨੂੰ ਚਾਰੋਂ ਪਾਸਿਓਂ ਘੇਰਕੇ ਇਉਂ ਗੱਜੇ, ਜਾਣੀਓਂ ਕਾਲੇ ਬੱਦਲ ਹਨ।

They surrounded Durga from all four sides thundering like dark clouds.

## ੧੪.ਪਉੜੀ ॥

ਚੋਟ ਪਈ ਖਰਚਾਮੀ ਦਲਾਂ ਮੁਕਾਬਲਾ,
ਖੋਤੇ ਦੀ ਖੱਲ ਨਾਲ ਮੜ੍ਹੇ ਧੌਂਸਿਆਂ ਉਪਰ ਚੋਟ ਪਈ, ਦੋਵੇਂ ਫੌਜਾਂ ਮੁਕਾਬਲੇ ਲਈ ਜੁੱਟ ਪਈਆਂ ।

Drums made up of donkey skin, were beaten and both armies commenced the battle.

ਘੇਰ ਲਈ ਵਰਿਆਮੀ ਦੁਰਗਾ ਆਇਕੈ,
ਬਹਾਦੁਰਾਂ ਨੇ ਚਾਰੋਂ ਪਾਸੋਂ ਦੁਰਗਾ ਨੂੰ ਘੇਰ ਲਿਆ ।

Brave warriors encircled the goddess Durga.

ਰਾਕਸ ਵਡੇ ਅਲਾਮੀ ਭੱਜ ਨ ਜਾਣਦੇ,
ਵਡੇ ਹੋਸ਼ਿਆਰ ਰਾਕਸ਼ ਨੱਠਣਾ ਜਾਣਦੇ ਹੀ ਨਹੀਂ ।

Accomplished demon warriors do not know how to flee (from the battlefield).

ਅੰਤ ਹੋਏ ਸੁਰਗਾਮੀ ਮਾਰੇ ਦੇਵਤਾਂ ।
ਦੇਵਤਿਆਂ ਦੇ ਮਾਰੇ ਅੰਤ ਨੂੰ ਸੁਰਗ ਵਿਚ ਜਾ ਪੁਜੇ ।

(The demons) dying at the hands of the gods, ascended to heaven.

## ੧੫. ਪਉੜੀ ॥

ਅਗਣਿਤ ਘੁਰੇ ਨਗਾਰੇ ਦਲਾਂ ਭਿੜੰਦਿਆਂ,
ਫੌਜਾਂ ਦਾ ਭੇੜ ਹੋਣ ਪੁਰ ਬੇਸ਼ੁਮਾਰ ਨਗਾਰੇ ਵੱਜੇ ।

At the clash of the armies, innumerable drums sounded.

ਪਾਏ ਮਹਿਖਲ ਭਾਰੇ ਦੇਵਾਂ ਦਾਨਵਾਂ,
ਦੇਵਤਿਆਂ ਤੇ ਦੈਂਤਾਂ ਵਿਚਕਾਰ ਝੋਟਿਆਂ ਦੇ ਘੋਰੂ ਵਰਗਾ ਯੁਧ ਮਚ ਗਿਆ ।

The demi-gods and the demons fought like crazy buffaloes.

ਵਾਹਨ ਫੱਟ ਕਰਾਰੇ ਰਾਕਸ ਰੋਹਲੇ,
ਗੁੱਸੇ ਨਾਲ ਭਰੇ ਰਾਕਸ਼ ਕਰੜੀ-ਮਾਰ ਮਾਰ ਰਹੇ ਹਨ।

The furious demons are causing heavy casualties.

ਜਾਪਨ ਤੇਗੀ ਆਰੇ ਮਿਆਨੋ ਧੂਹੀਆਂ,
ਮਿਆਨਾਂ ਵਿਚੋਂ ਕੱਢੀਆਂ ਤਲਵਾਰਾਂ ਮਾਨੋ ਆਰੇ ਹਨ ।

The unsheathed swords appear like large saws.

ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ,
ਜੰਗ ਵਿਚ ਜੋਧੇ ਮੁਨਾਰਿਆਂ ਜੇਹੇ ਦਿਖਾਈ ਦਿੰਦੇ ਹਨ ।

In the battlefield the huge bodies of the warriors look like tall columns.

ਦੇਵੀ ਆਪ ਸਵਾਰੇ ਪਬਾਂ ਜਵੇਹਣੇ,
ਪੱਬਾਂ (ਪਹਾੜਾਂ) ਜੇਹੇ ਦੈਂਤ ਦੇਵੀ ਨੇ ਖੁਦ ਮੈਦਾਨ ਅੰਦਰ ਸਵਾਰੇ (ਸੁਲਾ ਦਿਤੇ)।

The goddess Durga herself lay to ground the mountain-like demons.

ਕਦੇ ਨ ਆਖਨ, 'ਹਾਰੇ', ਧਾਵਨ ਸਾਮ੍ਹਣੇ,
ਜੋ ਕਦੇ ਵੀ ਨਹੀਂ ਆਖਦੇ ਸਨ ਕਿ 'ਅਸੀਂ ਹਾਰੇ', ਇਹ ਸੂਰਮੇ ਵਧ-ਵਧ ਕੇ ਦੇਵੀ ਸਾਹਮਣੇ ਆਉਂਦੇ ਹਨ ।

These warriors who never accepted defeat, started to confront the goddess Durga.

ਦੁਰਗਾ ਸਭ ਸੰਘਾਰੇ ਰਾਖਸ ਖੜਗ ਲੈ ।
ਅਜੇਹੇ ਰਾਖਸ਼ ਦੁਰਗਾ ਨੇ ਤਲਵਾਰ ਫੜਕੇ ਮਾਰ ਮੁਕਾਏ ।

Durga slayed all of them with her sword

## ੧੬. ਪਉੜੀ ॥

ਉਮਲ ਲੱਥੇ ਜੋਧੇ ਮਾਰੂ ਬੱਜਿਆ,
ਜਦ ਜੰਗੀ ਨਗਾਰਾ ਵਜਿਆ, ਤਦ ਉਤਸ਼ਾਹ ਪੂਰਣ ਜੋਧੇ (ਰਣ ਭੂਮੀ ਵਿਚ) ਲੜਨ ਲਈ ਆ ਉਤਰੇ ।

At the sound of the battle drum, the warriors, with refreshed vigour, entered the battlefield.

ਬੱਦਲ ਜਿਉਂ ਮਹਿਖਾਸੁਰ ਰਣ ਵਿਚਿ ਗੱਜਿਆ,
ਮਹਿਖਾਸੁਰ ਦੈਂਤ ਬੱਦਲ ਵਾਂਗ ਜੰਗ ਵਿਚ ਗੱਜਿਆ ।

The demon Mehkhasur thundered like a cloud in the battlefield.

'ਇੰਦਰ ਜੇਹਾ ਜੋਧਾ ਮੈਥਉ ਭੱਜਿਆ,
ਆਖਣ ਲੱਗਾ, 'ਇੰਦਰ ਜਿਹਾ ਜੋਧਾ ਤਾਂ ਮੈਥੋਂ ਭੱਜ ਗਿਆ ਹੈ,

(He said) a warrior like Indra has scurried away from me.

ਕਉਣ ਵਿਚਾਰੀ ਦੁਰਗਾ ਜਿਨ ਰਣ ਸੱਜਿਆ ?'
ਇਹ ਵਿਚਾਰੀ ਦੁਰਗਾ ਕਿਸ ਗਿਣਤੀ ਵਿਚ ਹੈ, ਜਿਸ ਨੇ ਮੇਰੇ ਨਾਲ ਰਣ ਵਿਚ ਭਿੜਨ ਦੀ ਹਿੰਮਤ ਕੀਤੀ ਹੈ ?'

Who is this poor Durga, who dares to challenge me in the battlefield ?

## ੧੭. ਪਉੜੀ ॥

**ਬੱਜੇ ਢੋਲ ਨਗਾਰੇ ਦਲਾਂ ਮੁਕਾਬਲਾ,**

ਫੌਜਾਂ ਦਾ ਮੁਕਾਬਲਾ ਹੋਣ ਪੁਰ ਢੋਲ ਅਤੇ ਨਗਾਰੇ ਵੱਜੇ ।

The drums sounded the start of battle between the opposing forces.

**ਤੀਰ ਫਿਰੈਂ ਰੈਬਾਰੇ ਆਮ੍ਹੋ ਸਾਮ੍ਹਣੇ,**

ਤੀਰ ਆਮੋਂ ਸਾਹਮਣੇ ਇੰਜ ਫਿਰ ਰਹੇ ਹਨ, ਮਾਨੋ ਇਕ ਦੂਜੇ ਦੀ ਅਗਵਾਈ ਕਰਦੇ ਹੋਣ ।

Arrows shot at each other appear mediating between each other (the warriors).

**ਅਗਣਿਤ ਬੀਰ ਸੰਘਾਰੇ ਲਗਦੀ ਕੈਬਰੀਂ,**

ਤੀਰਾਂ (ਕੈਬਰੀਂ) ਦੇ ਲਗਣ ਨਾਲ ਬੇਅੰਤ ਯੋਧੇ ਮਾਰੇ ਗਏ ।

Countless warriors died with these arrows.

**ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ,**

ਇਸ ਤਰ੍ਹਾਂ ਡਿਗ ਪਏ, ਜਿਵੇਂ ਬਿਜਲੀ ਦੇ ਮਾਰੇ ਮੁਨਾਰੇ ਡਿਗੇ ਹਨ ।

They fell like minarets struck by lightening.

**ਖੁਲੀ ਵਾਲੀਂ ਦੈਂਤ ਅਹਾੜੇ ਸਭੇ ਸੂਰਮੇ,**

ਸਾਰੇ ਸੂਰਮੇ ਦੈਂਤ, ਬਿਖਰੇ ਹੋਏ ਵਾਲਾਂ ਵਾਲੇ, (ਅਹਾੜੇ) ਹਾ-ਹਾ ਕਾਰ ਕਰਦੇ ਫਿਰਦੇ ਹਨ ।

All the warrior demons with their dishevelled hair are running amok.

**ਸੁੱਤੇ ਜਾਣੁ ਜਟਾਲੇ ਭੰਗਾਂ ਖਾਇਕੈ ।**

ਜੰਗ ਵਿਚ ਇੰਜ ਸੌਂ ਗਏ, ਜਿਵੇਂ ਭੰਗਾਂ ਪੀਕੇ ਜਟਾਂ ਵਾਲੇ ਸਾਧੂ ਸੌਂ ਗਏ ਹੋਣ ।

(Some of them) are lying in the battlefield as if sadhus (ascetics) with dishevelled hair are lying down intoxicated with hemp.

## ੧੮.ਪਉੜੀ ॥

ਦੁਹਾਂ ਕੰਧਾਰਾਂ ਮੁਹ ਜੁੜੇ ਨਾਲਿ ਧਉਸਾਂ ਭਾਰੀ ।
ਜੰਗੀ ਢੋਲ ਨਗਾਰੇ ਵੱਜੇ, ਤਦ ਦੋਹਾਂ ਫੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ।

The drums resounded and the battle between both armies resumed.

ਕੜਕ ਉਠਿਆ ਫਉਜ ਤੇ ਵੱਡਾ ਅਹੰਕਾਰੀ,
ਵਡਾ ਅਹੰਕਾਰੀ (ਮਹਿਖਾਸੁਰ) ਕੜਕ ਕੇ ਫੌਜ ਵਿਚੋਂ ਵਧਿਆ ।

The most arrogant Mehkhasur advanced with his army, resounding like thunder.

ਲੈਕੇ ਚੱਲਿਆ ਸੂਰਮੇ ਨਾਲਿ ਵਡੇ ਹਜਾਰੀ,
ਆਪਣੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਬਲਵਾਨ ਸੂਰਮੇ ਲੈ ਕੇ ਲੜਾਈ ਲਈ ਚਲਿਆ ।

He was accompanied by thousands of brave warriors.

ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ,
ਮਹਿਖਾਸੁਰ ਨੇ ਮਿਆਨ ਵਿਚੋਂ ਭਾਰਾ ਖੰਡਾ ਧੂਹ ਲਿਆ ।

Mehkhasur unsheathed his mighty double-edged sword.

ਉਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ,
ਸੂਰਮੇ ਉਮੰਡਕੇ ਮੈਦਾਨ ਵਿਚ ਉਤਰੇ ਅਤੇ ਕਰੜੀ ਮਾਰ ਮਚੀ ।

Warriors lunged ardently into the battlefield and fierce fighting took place.

ਜਾਪੇ ਚੱਲੇ ਰਤੁ ਦੇ ਸਲਲੇ ਜਟਧਾਰੀ ।
ਸੂਰਮਿਆ ਦੇ ਸਿਰ ਦੇ ਫੱਟਾਂ ਵਿਚੋਂ ਲਹੂ ਇੰਜ ਡਿਗ ਰਿਹਾ ਹੈ, ਜਿਵੇਂ ਸ਼ਿਵਜੀ ਦੇ ਸਿਰ ਵਿਚੋਂ ਗੰਗਾ ਦੀ ਧਾਰ ਡਿਗ ਰਹੀ ਹੋਵੇ ।

Blood from the heads of the warriors' flows like the river Ganges flowing from the knotted hair of Lord Shiva.

## ੧੯.ਪਉੜੀ ॥

**ਸੱਟ ਪਈ ਜਮਧਾਣੀ ਦਲਾਂ ਮੁਕਾਬਲਾ,**

ਨਗਾਰਿਆਂ ਤੇ ਸੱਟ ਪਈ, ਤਦ ਦੋਹਾਂ ਧਿਰਾਂ ਦੀਆਂ ਫੌਜਾਂ ਮੁਕਾਬਲੇ ਲਈ ਡਟ ਗਈਆਂ ।

The drums sounded and the armies of both sides began fighting.

**ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ,**

ਦੇਵੀ ਨੇ ਮਿਆਨ ਵਿਚੋਂ ਤਲਵਾਰ ਧੂਹ ਲਈ ।

Durga drew her sword from the sheath.

**ਚੰਡੀ ਰਾਕਸ ਖਾਣੀ ਵਾਹੀ ਦੈਤ ਨੂ,**

(ਦੇਵੀ ਨੇ) ਰਾਕਸ਼ਾਂ ਨੂੰ ਮਾਰਨ ਵਾਲੀ ਤਲਵਾਰ (ਮਹਿਖਾਸੁਰ) ਦੈਂਤ ਤੇ ਚਲਾਈ ।

(Durga) struck the demon Mehkhasur with the demon slayer sword.

**ਕੋਪਰ ਚੂਰ ਚਵਾਣੀ ਲੱਥੀ ਕਰਗ ਲੈ,**

ਸਿਰ ਦੀ ਖੋਪਰੀ ਅਤੇ ਚਵਾਣ (ਮੂੰਹ) ਨੂੰ ਚੀਰਕੇ ਸਰੀਰ ਦੇ ਪਿੰਜਰੇ ਤਕ ਤਲਵਾਰ ਉਤਰ ਗਈ ।

The sword pierced the skull, the face and then penetrated the ribs.

**ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ,**

ਘੋੜੇ ਦੇ ਕਵਚ ਅਤੇ ਕਾਠੀ ਨੂੰ ਚੀਰਕੇ ਜ਼ਮੀਨ ਤੇ ਜਾ ਰੜਕੀ ।

It (the sword) cut through the chain armour and saddle of the horse and hit the ground.

ਲੈਂਦੀ ਅਘਾ ਸਿਧਾਣੀ ਸਿੰਗਾ ਧਉਲ ਦਿਆਂ,
ਅਗਾਂਹ ਵਧ ਕੇ ਧਰਤ ਨੂੰ ਚੁਕਣ ਵਾਲੇ ਬਲਦ ਦੇ ਸਿਙਾਂ ਤੇ ਜਾ ਖੜੋਈ।

Having pierced the ground, it (the sword) reached the horns of the (mythical) bull supporting the earth

ਕੂਰਮ ਸਿਰ ਲਹਲਾਣੀ ਦੁਸਮਨ ਮਾਰਕੈ,
ਕੱਛੂ (ਵਿਸ਼ਨੂ ਦੇ ਚੌਵੀਂ ਅਵਤਾਰਾਂ ਵਿਚੋਂ ਕੂਰਮ ਅਵਤਾਰ, ਜਿਸਨੇ ਮੰਦਰਾਚਲ ਪਰਬਤ ਨੂੰ ਚੁਕਿਆ ਸੀ) ਦੇ ਸਿਰ ਉਤੇ ਦੇਵੀ ਦੀ ਤਲਵਾਰ ਲਹਿਰਾਈ ਅਤੇ ਮਹਿਖਾਸੁਰ ਦੁਸ਼ਮਨ ਦਾ ਨਾਸ ਕੀਤਾ । (ਇਹ ਉਪਮਾਂ ਅਲੰਕਾਰ ਹੈ ਜਿਸ ਵਿਚ ਗੁਰੂ ਜੀ ਨੇ ਦੇਵੀ ਦੀ ਤਲਵਾਰ ਦੀ ਪਹਿਲਾਂ ਬੌਲਦ ਦੇ ਸਿਰ ਤਕ ਤਲਵਾਰ ਦਾ ਵਾਰ ਪਹੁੰਚਾਇਆ ਅਤੇ ਫਿਰ ਕੂਰਮ ਦੇ ਸਿਰ ਤਕ ਉਸੇ ਤਲਵਾਰ ਨੂੰ ਪਹੁੰਚਾਇਆ - ਇਕ ਕਵੀ - ਅਤੇ ਓਹ ਵੀ ਗੁਰੂ ਗੋਬਿੰਦ ਸਿੰਘ ਵਰਗਾ ਹੀ ਇਹੋ ਜਹੇ ਕਮਾਲ ਦੇ ਉਦਾਹਰਣ ਦੇ ਸਕਦੇ ਸਨ) ।

The sword shone on the head of the tortoise (one of the 24 incarnations of Lord Vishnu, who carried the Mandrachal mountain on its back) and destroyed (Mehkhasur) the enemy. (This is called "Upma Alankar" - meaning 'praise' used to glorify the dynamic thrust of the sword of Devi Durga)

ਵੱਢੇ ਗੱਨ ਤਿਖਾਣੀ ਮੂਏ ਖੇਤ ਵਿਚਿ ।
ਮੈਦਾਨ ਜੰਗ ਵਿਚ ਮੁਰਦੇ ਇਉਂ ਪਏ ਹਨ, ਜਿਵੇਂ ਤਖਾਣਾਂ ਨੇ ਪੋਰੇ ਵਢੇ ਹਨ ।

The battlefield was littered with corpses as if woodcutters (carpenters) have cut tree trunks.

ਰਣ ਵਿਚਿ ਘੱਤੀ ਘਾਣੀ ਲੋਹੂ ਮਿੰਜ ਦੀ,
ਯੁਧ ਭੂਮੀ ਵਿਚ (ਸੁਰਮਿਆ ਦੇ) ਲਹੂ ਅਤੇ ਮਿੱਝ (ਚਰਬੀ) ਦੀ ਘਾਣੀ ਮਚੀ ਹੋਈ ਸੀ ।

The battlefield has been turned into dough of blood and flesh (tissues).

ਚਾਰੇ ਜੁਗ ਕਹਾਣੀ ਚੱਲਗੁ ਤੇਗ ਦੀ ।

(ਦੁਰਗਾ ਤੇ ਉਸਦੀ ਸੂਰਬੀਰਤਾ ਦੀ) ਤਲਵਾਰ ਦੀ ਕਥਾ ਚਾਰੇ ਯੁਗਾਂ ਵਿਚ ਚਲੇਗੀ ।

The story of (the valorous Durga and) her sword will be remembered throughout the four aeons.

ਬਿੱਧਣ ਖੇਤ ਵਿਹਾਣੀ ਮਹਿਖੇ ਦੈਤ ਨੂ ।

ਮਹਿਖਾਸੁਰ ਦੇ ਦੈਂਤਾਂ ਉਪਰ ਦੁਖ ਅਤੇ ਮੁਸੀਬਤ ਦੀ ਘੜੀ ਬੀਤੀ ।

The other demons (of Mehkhasur) are in a pitiful and agonizing predicament

## ੨੦. ਪਉੜੀ ॥

ਇਤਿ ਮਹਖਾਸੁਰ ਦੈਤ ਮਾਰੇ ਦੁਰਗਾ ਆਇਆ ।

ਮਹਿਖਾਸੁਰ ਦੈਂਤ ਦੇ ਮਰਨ ਬਾਅਦ ਮੈਦਾਨ ਵਿਚ ਹੋਰ ਦੈਂਤ ਅਗੇ ਵਧੇ ਜਿਨ੍ਹਾਂ ਨੂੰ ਵੀ ਦੁਰਗਾ ਨੇ ਮਾਰ ਸੁਟਿਆ ।

At the death of Mehkhasur more demons came forward, whom did Durga also annihilate.

ਚਉਦਹ ਲੋਕਾਂ ਰਾਣੀ ਸਿੰਘ ਨਚਾਇਆ ।

ਚੌਦਾਂ ਲੋਕਾਂ ਦੀ ਰਾਣੀ ਨੇ (ਇਸ ਜਿੱਤ ਵਿਚ) ਸ਼ੇਰ ਕੁਦਾਇਆ ।

The Empress of the fourteen realms made her lion hop about (after this victory).

ਮਾਰੇ ਵੀਰ ਜਟਾਣੀ ਦਲ ਵਿਚਿ ਅੱਗਲੇ ।

ਲੰਮੀਆਂ ਜਟਾਂ ਵਾਲੇ ਦੈਂਤੀ ਫੌਜ ਦੇ ਮੋਢੀ ਬਹਾਦੁਰਾਂ ਨੂੰ (ਦੁਰਗਾ ਨੇ) ਮਾਰ ਸੁਟਿਆ ।

(Durga) destroyed the (other) matted hair leading demons of the army.

ਮੰਗਣ ਨਾਹੀ ਪਾਣੀ ਦਲੀਂ ਹਕਾਰਕੈ ।
ਦਲਾਂ ਨੂੰ ਲਲਕਾਰਦੇ ਹੋਏ ਸੂਰਮੇ ਪਾਣੀ ਵੀ ਨਹੀਂ ਮੰਗਦੇ ।

These challenging warriors do not even ask for (a drink of) water.

ਜਣੁ ਕਰੀ ਸਮਾਇ ਪਠਾਣੀ ਸੁਣਿਕੈ ਰਾਗ ਨੂ ।
ਇੰਝ ਬੇਹੋਸ਼ ਪਏ ਹਨ, ਮਾਨੋ ਰਾਗ ਸੁਣਕੇ ਪਠਾਣ ਵਜਦ ਵਿਚ ਅ ਗਏ ਹਨ ।

They lie unconscious on the ground as if 'Pathans' (who are) enchanted by music.

ਰੱਤੂ ਦੇ ਹੜਵਾਣੀ ਚੱਲੇ ਵੀਰ ਖੇਤ ।
ਲਹੂ ਦੇ ਹੜ ਯੁਧ ਭੂਮੀ ਵਿਚ ਵਗ ਤੁਰੇ ।

There is a flood of blood in the battlefield.

ਪੀਤਾ ਫੁੱਲ ਇਆਣੀ ਘੂਮਨ ਸੂਰਮੇ ।
ਘਾਇਲ ਹੋਏ ਸੂਰਮੇ ਇਉਂ ਝੂਮਦੇ ਹਨ, ਮਾਨੋ ਸੋਫੀਆਂ ਨੇ ਸ਼ਰਾਬ ਪੀ ਲਈ ਹੈ ।

The injured are swaying about, like teetotallers intoxicated by alcohol.

## ੨੧.ਪਉੜੀ ॥

ਹੋਈ ਅਲੋਪ ਭਵਾਨੀ ਦੇਵਾਂ ਨੂ ਰਾਜੁ ਦੇ ।
ਦੇਵਤਿਆਂ ਨੂੰ (ਰਾਕਸ਼ਾਂ ਪਾਸੋਂ ਜਿੱਤ ਕੇ) ਰਾਜ ਦੇ ਕੇ ਦੁਰਗਾ ਅੰਤਰ ਧਿਆਨ (ਅਲੋਪ) ਹੋ ਗਈ ।

After restoring the kingdom to the gods, Durga (following the defeat of the demons), disappeared from the scene.

ਈਸਰ ਦੀ ਬਰਦਾਨੀ ਹੋਈ ਜਿਤ ਦਿਨ ।
ਜਿਸ ਦਿਨ ਈਸ਼ਵਰ ਦੇ ਦਿਤੇ ਵਰਦਾਨ ਦੀ ਘੜੀ ਆਈ ।

The time of the boon approached (bestowed on the demons by Lord Shiva).

ਸੁੰਭ ਨਿਸੁੰਭ ਗੁਮਾਨੀ ਜਨਮੇ ਸੋਰਮੇ ।
ਸ਼ੁੰਭ ਅਤੇ ਨਿਸ਼ੁੰਭ ਅਭਿਮਾਨੀ ਸੂਰਮੇ ਜੰਮੇ ।

The arrogant Shumbh and Nishumbh demons were born.

ਇੰਦਰ ਦੀ ਰਜਦਾਨੀ ਤੱਕੀ ਜਿਤਣੀ ।
ਜਿਨ੍ਹਾਂ ਨੇ ਇੰਦਰ ਦੀ ਰਾਜਧਾਨੀ (ਅਮਰਾਵਤੀ) ਜਿਤਣ ਲਈ ਇਰਾਦਾ ਕੀਤਾ ।

They decided to capture the Capital of the gods, Amravati.

## ੨੨. ਪਉੜੀ ॥

ਇੰਦਰ ਪੁਰੀ ਤੇ ਧਾਵਣਾ ਵਡ ਜੋਧੀਂ ਮਤਾ ਪਕਾਇਆ ।
ਵਡੇ ਯੋਧਿਆਂ ਨੇ ਇੰਦਰ ਪੁਰੀ ਤੇ ਧਾਵਾ ਬੋਲਣ ਦਾ ਇਰਾਦਾ ਕੀਤਾ ।

Great warriors planned to attack Indrapuri (Amravati).

ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ।
ਕਵਚ (ਸੰਜ), ਮੂੰਹ ਢਕਣ ਦੀ ਲੋਹੇ ਦੀ ਪਟਲ (ਜਾਲੀ), ਘੋੜੇ ਦਾ ਸੰਜੋਆ (ਪ੍ਰਖਰ) ਆਦਿ ਨਾਲ ਯੁੱਧ ਦਾ ਸਮਾਨ ਤਿਆਰ ਕਰਨਾ ਸ਼ੁਰੂ ਕੀਤਾ ।

They wore armours, mail-net masks and armed their horses and camels and started collecting other warfare material.

ਜੁੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ ।
ਕਈ ਖੂਹਣੀਆਂ ਫੋਜਾਂ ਦੀਆਂ ਇਕੱਠੀਆਂ ਹੋ ਗਈਆਂ ਜਿਨ੍ਹਾਂ ਦੇ ਪੈਰਾ ਨਾਲ ਆਸਮਾਨ ਗਰਦ (ਘੱਟੇ) ਨਾਲ ਭਰ ਗਿਆ । (ਖੂਹਣੀ = ਅਛੂਹਣੀ = ਹਾਥੀ ੨੧੮੭੦, ਰਥ ੨੧੮੭੦, ਘੋੜੇ ੬੫੬੧੦, ਪਿਆਦੇ ੧੦੯੩੫੦, ਇਤਨੀ ਫੌਜ ਅਕਸ਼ੌਹਿਣੀ ਹੁੰਦੀ ਹੈ)।

A huge army assembled, comprising of many 'akshauhanis' (one 'akshauhani equals 21870 elephants, 21870 chariots, 65610 horses and 109350 foot soldiers). The dust raised by the army covered the entire sky.

ਰੋਹਿ ਸੁੰਭ ਨਿਸੁੰਭ ਸਿਧਾਇਆ ।
ਵਡੇ ਜੋਸ਼ ਨਾਲ ਸ਼ੁੰਭ ਅਤੇ ਨਿਸ਼ੁੰਭ ਨੇ ਕੂਚ ਕੀਤਾ ।

With great fury Shumbh and Nishumbh commenced their advance.

## ੨੩. ਪਉੜੀ ॥

ਸੁੰਭ ਨਿਸੁੰਭ ਅਲਾਇਆ ਵਡ ਜੋਧੀਂ ਸੰਘਰ ਵਾਏ ।
ਸ਼ੁੰਭ ਨਿਸ਼ੁੰਭ ਨੇ ਹੁਕਮ ਕੀਤਾ, ਜਿਸ ਪਰ ਬਲਵਾਨ ਯੋਧਿਆਂ ਨੇ ਜੰਗ ਦੇ (ਸੰਘਰ=ਰਣਸਿੰਗੇ) ਬਿਗਲ ਵਜਾਏ ।

At the signal of Shumbh and Nishumbh, their brave warriors gave the clarion call.

ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ ।
ਕ੍ਰੋਧ ਮੂਰਤੀਮਾਨ ਹੋ ਗਿਆ ਅਤੇ ਬਹਾਦੁਰਾਂ ਨੇ ਘੋੜੇ ਕੁਦਾਏ ।

Anger seemed to portray and the warriors made their steeds run about (pranced).

ਘੁਰੇ ਦਮਾਮੇ ਦੋਹਰੇ ਜਮਬਾਹਣ ਜਿਉ ਅਰੜਾਏ ।
ਦੋਹਰੇ ਧੌਂਸੇ ਇੰਜ ਗੂੰਜੇ, ਜਿੰਵੇ ਯਮਰਾਜ ਦਾ ਵਾਹਨ, ਝੋਟਾ ਅਰੜਾ ਉਠਿਆ ਹੋਵੇ ।

Double drums started beating, as if the ride of Yamaraja (death god), the buffallo, is bellowing.

ਦੇਉ ਦਾਨੋ ਲੁੱਝਣ ਆਏ ।
ਦੇਵਤੇ ਅਤੇ ਦੈਂਤ ਮੈਦਾਨ ਵਿਚ ਯੁੱਧ ਕਰਨ ਲਈ ਆਏ ।

The demi-gods and the demons got ready to battle in the field.

## ੨੪. ਪਉੜੀ ॥

ਦਾਨੋ ਦੇਉ ਅਨਾਗੀ ਸੰਘਰੁ ਰਚਿਆ ।
ਰਾਕਸ਼ਾਂ ਅਤੇ ਦੇਵਤਿਆਂ ਨੇ ਲਗਾਤਾਰ ਯੁੱਧ ਕਰਨਾ ਅਰੰਭ ਕਰ ਦਿਤਾ।

The gods and the demons incessantly commenced the battle.

ਫੁੱਲ ਖਿੜੇ ਜਣੁ ਬਾਗੀਂ ਬਾਣੇ ਜੋਧਿਆਂ ।
ਯੋਧਿਆਂ ਦੇ ਬਸਤਰ ਲਹੂ ਨਾਲ ਇੰਜ ਹੋ ਗਏ ਮਾਨੋਂ ਬਾਗ ਵਿਚ ਲਾਲ ਫੁੱਲ ਖਿੜੇ ਹਨ ।

The bloodstained uniforms of the warriors corresponded to a garden blooming with red flowers.

ਭੂਤਾਂ ਇੱਲਾਂ ਕਾਗੀਂ ਗੋਸਤੁ ਭੱਖਿਆ ।
ਭੂਤਾਂ, ਇੱਲਾਂ ਅਤੇ ਕਾਵਾਂ ਨੇ ਮਾਸ ਖਾਧਾ ।

The ghouls, kites and the crows devoured the meat (dead bodies).

ਹੁੰਮੜ ਧੁੰਮੜ ਜਾਗੀ ਘੱਤੀ ਸੂਰਿਆਂ ।
ਸੂਰਮਿਆਂ ਨੇ ਰਣ ਵਿਚ ਆਪੋ ਧਾਪੀ ਪਾਈ ਹੋਈ ਸੀ ।

The warriors have created havoc in the battlefield.

## ੨੫.ਪਉੜੀ ॥

ਸੱਟ ਪਈ ਨਗਾਰੇ ਦਲਾਂ ਮੁਕਾਬਲਾ ।
ਨਗਾਰੇ ਉਪਰ ਸੱਟ ਪਈ ਅਤੇ ਦੋਹਾਂ ਫੌਜਾਂ ਦਾ ਮੁਕਾਬਿਲਾ ਸ਼ੁਰੂ ਹੋ ਗਿਆ ।

The war drums were beaten and the battle between both the armies began.

ਦਿੱਤੇ ਦੇਉ ਭਗਾਈ ਮਿਲਕੇ ਰਾਕਸੀਂ ।
ਰਾਖਸ਼ਾਂ ਨੇ ਮਿਲ ਕੇ ਦੇਵਤੇ ਭਜਾ ਦਿਤੇ ।

The demons made the demi-gods flee.

ਲੋਕੀਂ ਤਿਹੀਂ ਫਿਰਾਈ ਦੋਹੀ ਆਪਣੀ ।
ਆਪਣੀ ਹਕੂਮਤ ਦਾ ਢੰਡੋਰਾ ਤਿੰਨਾ ਲੋਕਾਂ ਵਿਚ ਫਿਰਾ ਦਿਤਾ ।

The demon predominance ran in the three worlds.

ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ ।
ਦੇਵਤਿਆਂ ਡਰ ਦੇ ਮਾਰਿਆਂ ਨੇ ਦੁਰਗਾ ਦੀ ਸ਼ਰਣ ਤੱਕੀ ।

The frightened gods sought the aid of Durga.

ਆਂਦੀ ਚੰਡ ਚੜਾਈ ਉੱਤੇ ਰਾਕਸਾਂ ।
ਅਤੇ ਰਾਕਸ਼ਾਂ ਉਪਰ ਚੰਡੀ ਨੂੰ ਚੜ੍ਹਾ ਲਿਆਂਦਾ ।

And persuaded Durga to attack the demons.

## ੨੬. ਪਉੜੀ ॥

ਆਈ ਫੇਰ ਭਵਾਨੀ ਖਬਰੀ ਪਾਈਆਂ ।
ਦੁਰਗਾ ਫੇਰ ਜੰਗ ਕਰਨ ਆਈ ਹੈ, ਇਹ ਖਬਰ ਰਾਕਸ਼ਾਂ ਨੂੰ ਲੱਗੀ ।

The demons got the news that Durga has again turned up for battle.

ਦੈਤ ਵਡੇ ਅਭਿਮਾਨੀ ਹੋਏ ਏਕਠੇ ।
ਵਡੇ ਹੰਕਾਰੀ ਦੈਂਤ ਇਕੱਤਰ ਹੋਏ ।
Arrogant demons gathered together.

ਲੋਚਨ ਧੂਮ ਗੁਮਾਨੀ ਰਾਇ ਬੁਲਾਇਆ ।
ਰਾਜਾ ਸੁੰਭ ਨੇ ਧੂਮ੍ਰਲੋਚਨ ਅਭਿਮਾਨੀ ਨੂੰ ਸਦਿਆ ।
King Sumbh called for the conceited chieftain Dhoomerlochan.

ਜਗ ਵਿੱਚਿ ਵੱਡਾ ਦਾਨੋ ਆਪ ਕਹਾਇਆ ।
ਜੋ ਸੰਸਾਰ ਵਿਚ ਆਪਣੇ ਆਪ ਨੂੰ ਮਹਾਂਬਲੀ ਦੈਂਤ ਕਹਾਉਂਦਾ ਸੀ (ਇਸ ਨੇ ਦੁਰਗਾ ਨੂੰ ਬੰਨ੍ਹ ਕੇ ਲਿਆਉਣ ਦਾ ਬਚਨ ਕੀਤਾ ਸੀ )।
He considered himself a very great warrior in the world. (He had promised to deliver Durga in bondage)

ਸੱਟ ਪਈ ਖਰਚਾਮੀ ਦੁਰਗਾ ਲਿਆਵਣੀ ।
ਦੁਰਗਾ ਨੂੰ ਪਕੜਕੇ ਲਿਆਉਣ ਲਈ ਧੌਂਸੇ ਉਪਰ ਚੋਟ ਪਈ ।
The drums sounded for the capture of Durga.

## ੨੨. ਪਉੜੀ ॥

ਕੜਕ ਉਠੀ ਰਣ ਚੰਡੀ ਫਉਜਾਂ ਦੇਖਿਕੈ ।
ਫੌਜਾਂ ਨੂੰ ਦੇਖ ਕੇ ਚੰਡੀ (ਦੁਰਗਾ) ਗੱਜ ਉਠੀ ।
Chandi (Durga) thundered, when she saw the demon army.

ਧੂਹਿ ਮਿਆਨੋਂ ਖੰਡਾ ਹੋਈ ਸਾਹਮਣੇ ।
ਮਿਆਨ ਤੋਂ ਖੰਡਾ ਖਿਚਕੇ ਸਾਮ੍ਹਣੇ ਆਈ ।
She unsheathed her double-edged sword and faced them.

ਸੱਭੇ ਬੀਰ ਸੰਘਾਰੇ ਧੂਮਰ ਨੈਣ ਦੇ ।
ਧੂਮ੍ਰਨੈਣ ਦੇ ਸਾਰੇ ਯੋਧੇ ਮਾਰ ਸੁੱਟੇ ।
She killed all the soldiers (warriors) of Dhoomerlochan.

ਜਣੁ ਲੈ ਕੱਟੇ ਆਰੇ ਦਰਖਤ ਬਾਢੀਆਂ ।
ਜਾਣਿਓਂ ਤਰਖਾਣਾ ਨੇ ਆਰਿਆਂ ਨਾਲ ਬਿਰਛ ਵੱਢ-ਵੱਢ ਕੇ ਸੁੱਟੇ ਹੋਣ।
(These corpses) look as if carpenters with their saws have cut off trees and thrown them about.

## ੨੮. ਪਉੜੀ ॥

ਚੋਬੀ ਧਉਸ ਬਜਾਈ ਦਲਾਂ ਮੁਕਾਬਲਾ ।
ਨਗਾਰਚੀ ਨੇ ਧੌਂਸੇ ਨੂੰ ਵਜਾਇਆ ਅਤੇ ਫੋਜਾਂ ਦਾ ਯੁੱਧ ਮਚ ਗਿਆ ।
The drumbeaters beat the drums and the armies engaged in battle.

ਰੋਹ ਭਵਾਨੀ ਆਈ ਉਤੈ ਰਾਕਸਾਂ ।
ਕ੍ਰੋਧ ਵਿਚ ਆ ਕੇ ਦੁਰਗਾ ਨੇ ਰਾਕਸਾਂ ਤੇ ਹੱਲਾ ਕੀਤਾ ।
Durga, in a rage, attacked the demons.

ਖਬੈ ਦਸਤ ਨਚਾਈ ਸੀਹਣ ਸਾਰਦੀ ।
ਖੱਬੇ ਹੱਥ ਵਿਚ ਲੋਹੇ ਦੀ ਤਲਵਾਰ ਲੈ ਕੇ ਉਸਨੂੰ (ਦੁਰਗਾ ਨੇ) ਘੁਮਾਇਆ ।
She wielded the iron sword in her left hand.

ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ ।
ਬਹੁਤਿਆ ਦੇ ਸਰੀਰਾਂ ਨੂੰ ਲੱਗ ਕੇ (ਤਲਵਾਰ) ਰੰਗੀਨ (ਲਹੂ ਲੁਹਾਨ) ਹੋ ਗਈ ।
After hacking many bodies (of the demons), it (the sword) was bloodstained.

ਭਾਈਆਂ ਮਾਰਨ ਭਾਈ ਦੂਰਗਾ ਜਾਣਿਕੈ ।

ਘਬਰਾਏ ਹੋਏ ਵੈਰੀ, ਆਪਣੇ ਹੀ ਭਰਾਵਾਂ ਨੂੰ ਦੁਰਗਾ ਸਮਝ ਕੇ ਮਾਰਦੇ ਹਨ ।

The confused enemy soldiers were killing their own brethern mistaking them for Durga.

ਰੋਹ ਹੋਇ ਚਲਾਈ ਰਾਕਸਿਰਾਇ ਨੂ ।

ਗੁੱਸੇ ਵਿਚ ਦੇਵੀ ਨੇ ਰਾਕਸ਼ਾਂ ਦੇ ਰਾਜੇ (ਧੂਮ੍ਰਲੋਚਨ) ਉਤੇ ਤਲਵਾਰ ਚਲਾਈ ।

Seething with anger, Durga attacked the demon king (Dhoomerlochan) with her sword.

ਜਮਪੁਰ ਦੀਆ ਪਠਾਈ ਲੋਚਨਧੂਮ ਨੂ ।

ਧੂਮ੍ਰਲੋਚਨ ਨੂੰ ਯਮਪੁਰ ਪਹੁੰਚਾ ਦਿਤਾ ਅਰਥਾਤ ਮਾਰ ਦਿਤਾ ।

Dhoomerlochan was sentenced to his death.

ਜਾਪੇ ਦਿੱਤੀ ਸਾਈ ਮਾਰਨ ਸੁੰਭ ਦੀ ।

ਧੂਮ੍ਰਲੋਚਨ ਨਹੀਂ ਮਾਰਿਆ, ਮਾਨੋਂ ਸ਼ੁੰਭ ਨੂੰ ਮਾਰਨ ਲਈ ਸਾਈ (ਪੇਸ਼ਗੀ) ਦਿੱਤੀ ਹੈ ।

It was not just the death of Dhoomerlochan but an advance warning to Shumbh for the fate (death) which was in store for him.

## ੨੯. ਪਉੜੀ ॥

ਭੰਨੇ ਦੈਤ ਪੁਕਾਰੇ ਰਾਜੇ ਸੁੰਭ ਥੈ ।

ਜੰਗ ਤੋਂ ਭੱਜ ਕੇ ਦੈਂਤਾਂ ਨੇ ਰਾਜੇ ਸ਼ੁੰਭ ਅਗੇ ਵ੍ਰਿਲਾਪ ਕੀਤਾ ।

The fleeing demons from the battlefield went and wailed in front of King Shumbh.

ਲੋਚਨਧੂਮ ਸੰਘਾਰੇ ਸਣੇ ਸਿਪਾਹੀਆਂ ।

ਕਿ, ਸਿਪਾਹੀਆਂ ਸਮੇਤ ਧੂਮ੍ਰਲੋਚਨ ਮਾਰਿਆ ਗਿਆ ਹੈ ।

That, Dhoomerlochan along with his soldiers has been killed.

ਚੁਣਿ ਚੁਣਿ ਜੋਧੇ ਮਾਰੇ ਅੰਦਰਿ ਖੇਤ ਦੈ ।

ਰਣ ਵਿਚ ਚੁਣ ਚੁਣ ਕੇ ਯੋਧੇ ਮਾਰ ਦਿਤੇ ਹਨ ।

Durga selected the (named) warriors and killed them in the battlefield.

ਜਾਪਨ ਅੰਬਰਿ ਤਾਰੇ ਡਿੱਗਨ ਸੂਰਮੇ ।

ਸੂਰਮੇ (ਮੈਦਾਨੇ ਜੰਗ ਵਿਚ) ਇੰਵੇ ਡਿਗੇ ਜਿਵੇਂ ਅਸਮਾਨ ਤੋਂ ਤਾਰੇ ਡਿਗਦੇ ਹਨ ।

The warriors fell like stars falling from the sky.

ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੇ ।

ਅਥਵਾ, ਬਿਜਲੀ ਦੇ ਮਾਰੇ ਭਾਰੀ ਪਹਾੜ ਡਿਗੇ ਹਨ ।

As if large mountains have been struck down by lightening.

ਦੈਤਾਂ ਦੇ ਦਲ ਹਾਰੇ ਦਹਸ਼ਤ ਖਾਇਕੈ ।

ਖੌਫ ਖਾ ਕੇ ਦੈਂਤਾ ਦੀਆਂ ਫੌਜਾਂ ਹਾਰ ਗਈਆਂ ਹਨ ।

The frightened demon army has been defeated.

ਬਚੇ ਸ਼ੁਮਾਰੇ ਮਾਰੇ ਰਹਿੰਦੇ ਰਾਇ ਥੈ ।

ਹੇ ਰਾਜਨ ! ਜੋ ਜੰਗ ਤੋਂ ਬਚੇ, ਅਤੇ ਜੋ ਆਪ ਪਾਸ ਰਹਿੰਦੇ ਹਨ, ਇਹ ਸਭ ਭੀ ਮੋਇਆਂ ਵਿਚ ਹੀ ਜਾਣੋ ।

O king! Those who survived the battle and those who are with you - consider them dead as well.

## ੩੦. ਪਉੜੀ ॥

ਰੋਹ ਹੋਇ ਬੁਲਾਏ ਰਾਕਸਰਾਇ ਨੇ ।
(ਇਹ ਸੁਣਕੇ) ਰਾਜੇ ਸ਼ੁੰਭ ਨੇ ਗੁੱਸੇ ਵਿਚ ਬਾਕੀ ਰਾਕਸ਼ ਸੱਦੇ ।
Fuming with rage the King Shumbh summoned the other demons.

ਬੈਠੇ ਮਤਾ ਪਕਾਈ ਦੁਰਗਾ ਲਿਆਵਣੀ ।
ਇਹ ਮਤਾ ਪਕਾਇਆ ਕਿ ਦੁਰਗਾ ਨੂੰ ਪਕੜ ਕੇ ਲਿਆਉਣਾ ਹੈ ।
It was decided that Durga had to be brought as a captive.

ਚੰਡ ਅਰੁ ਮੁੰਡ ਪਠਾਏ ਬਹੁਤਾ ਕਟਕੁ ਦੈ ।
ਚੰਡ ਅਤੇ ਮੁੰਡ ਸਰਦਾਰਾਂ ਨੂੰ ਬਹੁਤ ਸਾਰੀ ਫੌਜ ਦੇ ਕੇ ਭੇਜਿਆ ।
Chandd and Mundd the chieftains were sent with a great army.

ਜਾਪੇ ਛੱਪਰ ਛਾਏ ਬਣੀਆਂ ਕੇਜਮਾ ।
ਸੂਰਮਿਆਂ ਦੀਆਂ ਸੂਤੀਆਂ ਤਲਵਾਰਾਂ ਆਪਸ ਵਿਚ ਜੁੜ ਕੇ ਛਪਰ ਵਾਂਗ ਛਾ ਗਈਆਂ ਹਨ।
The warriors' raised swords intertwined with each other gave the impression of thatched roofs.

ਜੇਤੇ ਰਾਇ ਬੁਲਾਏ ਚੱਲੇ ਜੁੱਝ ਨੋ ।
ਜਿੰਨੇ ਦੈਂਤ ਸ਼ੁੰਭ ਨੇ ਬੁਲਾਏ ਸਨ ਓਹ ਸਾਰੇ ਜੰਗ ਵਲ ਰਵਾਨਾ ਹੋ ਗਏ।
All the demons summoned by King Shumbh marched towards the battlefield.

ਜਣੁ ਜਮਪੁਰ ਪਕੜਿ ਚਲਾਏ ਸੱਭੇ ਮਾਰਨੇ ।
ਇਹ ਜੰਗ ਨੂੰ ਨਹੀਂ ਭੇਜੇ, ਮਾਨੋ ਜਮਪੁਰੀ ਵਲ ਤੋਰ ਦਿਤਾ ਹੈ (ਕਿਉਂਕਿ ਦੁਰਗਾ ਨੇ ਉਹਨਾਂ ਸਭਨਾ ਨੂੰ ਮਾਰ ਦੇਣਾ ਹੈ) ।
They have not gone to the battlefield, but to their doom. (As the goddess Durga is going to destroy them).

## ੩੧. ਪਉੜੀ ॥

ਢੋਲ ਨਗਾਰੇ ਵਾਏ ਦਲਾਂ ਮੁਕਾਬਲਾ ।
ਢੋਲ ਤੇ ਨਗਾਰੇ ਵਜਾਏ, (ਸੁਣ ਕੇ) ਫੌਜਾਂ ਦਾ ਟਾਕਰਾ ਹੋਇਆ ।

Drums and large kettledrums sounded and battle between the two armies commenced.

ਰੋਹਿ ਰੁਹੇਲੇ ਆਏ ਉੱਤੇ ਰਾਕਸਾਂ ।
ਜੋਸ਼ੀਲੇ ਦੇਵਤੇ ਭੀ ਕ੍ਰੋਧ ਕਰਕੇ ਰਾਖਸ਼ਾਂ ਤੇ ਚੜ੍ਹ ਆਏ ।

The ardent gods in fury attacked the demons.

ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ ।
ਸਾਰਿਆਂ ਨੇ ਹੱਥਾਂ ਵਿਚ ਬਰਛੇ ਪਕੜ ਕੇ ਘੋੜੇ ਕੁਦਾਏ ।

All of them with prancing steeds armed themselves with spears.

ਬਹੁਤੇ ਮਾਰਿ ਗਿਰਾਏ ਅੰਦਰਿ ਖੇਤ ਦੈ ।
ਬਹੁਤੇ ਯੋਧੇ ਮੈਦਾਨੇ ਜੰਗ ਵਿਚ ਮਾਰਕੇ ਸਿੱਟ ਦਿਤੇ ਗਏ ।

(Durga) killed many warriors in the battlefield.

ਤੀਰੀਂ ਛਹਬਰਿ ਲਾਈ ਬੁਠੀ ਦੇਵਤਾਂ ।
ਦੇਵਤਿਆਂ ਨੇ ਤੀਰਾਂ ਦੀ ਬਰਖਾ ਦੀ ਝੜੀ ਲਾ ਦਿਤੀ ।

The demi-gods shot their arrows like a forceful rainfall.

## ੩੨. ਪਉੜੀ ॥

ਭੇਰੀ ਸੰਖ ਬਜਾਏ ਸੰਘਰ ਰਚਿਆ ।
ਭੇਰੀ (ਨਫੀਰੀ ਨਾਲ ਵੱਜਣ ਵਾਲਾ ਛੋਟਾ ਨਗਾਰਾ) ਅਤੇ ਸੰਖ ਵਜਾਏ ਤਾਂ ਯੁੱਧ ਸੁਰੂ ਹੋ ਗਿਆ ।

The drums were beaten, the conch was blown and the battle commenced.

ਤਣਿ ਤਣਿ ਤੀਰ ਚਲਾਏ ਦੁਰਗਾ ਧਨਖ ਲੈ ।
ਦੁਰਗਾ ਨੇ ਹੱਥ ਵਿਚ ਧਨੁਸ਼ ਲੈਕੇ ਖਿੱਚ ਖਿੱਚ ਕੇ ਤੀਰ ਚਲਾਏ ।

Durga held her bow and with it fully stretched shot arrows (at the demons).

ਜਿਨ੍ਹੀ ਦਸਤ ਉਠਾਏ, ਰਹੇ ਨ ਜੀਂਵਦੇ ।
ਜਿਨ੍ਹਾਂ ਨੇ ਅੱਗੋਂ ਹੱਥ ਚੁਕਿਆ (ਦੁਰਗਾ ਦਾ ਮੁਕਾਬਿਲਾ ਕੀਤਾ), ਉਹ ਜੀਉਂਦੇ ਨਾ ਰਹੇ ।

Those who lifted their hands against Durga, did not remain alive.

ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾਂ ।
ਦੇਵਤਿਆਂ ਨੇ ਚੰਡ ਅਤੇ ਮੁੰਡ ਦੋਨਾ ਨੂੰ ਮਾਰ ਮੁਕਾਇਆ ।

The gods killed both Chandd and Mundd.

## ੩੩.ਪਉੜੀ ॥

ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣਿ ।
ਚੰਡ ਮੁੰਡ ਦੀ ਮੌਤ ਸੁਣਕੇ ਸ਼ੁੰਭ ਅਤੇ ਨਿਸ਼ੁੰਭ ਗੁਸੇ ਵਿਚ ਆ ਗਏ ।

After hearing the death of Chandd and Mundd, Shumbh and Nishumbh got enraged.

ਜੋਧੇ ਸਭ ਬੁਲਾਏ ਅਪਣੇ ਮਜਲਸੀ ।
ਆਪਣੇ ਸਾਰੇ ਸਲਾਹਕਾਰ ਯੋਧੇਆਂ ਨੂੰ ਬੁਲਾਇਆ ।

They called a meeting of all their advisor warriors.

ਜਿਨੀ ਦੇਉ ਭਜਾਏ ਇੰਦਰ ਜੇਹਵੇ ।
(ਆਖਿਆ, ਦੇਖੋ !) ਜਿਨ੍ਹਾਂ ਨੇ ਇੰਦ੍ਰ ਜੇਹੇ ਯੋਧੇ ਭਜਾ ਦਿਤੇ ਸਨ ।

And said that those warriors who had earlier routed warriors like Indra.

ਤੇਈ ਮਾਰ ਗਿਰਾਏ ਪਲ ਵਿਚਿ ਦੇਵਤਾਂ ।

ਉਹ ਦੇਵਤਿਆਂ ਨੇ ਪਲ ਵਿਚ ਹੀ ਮੈਦਾਨੇ ਜੰਗ ਵਿਚ ਮਾਰ ਕੇ ਲਿਟਾ ਦਿਤੇ ।

The gods have instantly killed them in the battlefield.

ਓਨੀ ਦਸਤੀ ਦਸਤਿ ਵਜਾਏ ਤਿਨਾਂ ਚਿੱਤ ਕਰਿ ।

ਸਾਰੇ ਸਲਾਹਕਾਰਾਂ ਰਾਕਸ਼ਾਂ ਨੇ ਚੰਡ ਅਤੇ ਮੁੰਡ ਨੂੰ ਯਾਦ ਕਰਕੇ ਹੱਥ ਪਟਕੇ (ਅਫਸੋਸ ਪ੍ਰਗਟ ਕੀਤਾ) ।

All the demons rubbed their hands in sorrow at the death of Chandd and Mundd.

ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ।

ਫੇਰ, ਪਾਨ ਦਾ ਬੀੜਾ ਦੇ ਕੇ ਰਾਜੇ ਨੇ ਸ਼ਰੋਣ ਬੀਜ (ਰਕਤ ਬੀਜ) ਨੂੰ ਰਣ ਭੂਮੀ ਵਲ ਰਵਾਨਾ ਕੀਤਾ ।

Then, the King, gave the betel leaf to Saronat Beej (Rakat Beej) and sent him into the battlefield.

ਸੰਜ ਪਟੇਲਾ ਪਾਏ ਚਿਲਕਤ ਟੋਪੀਆਂ ।

ਸੰਜੋਏ ਅਤੇ ਜਾਲੀਆਂ ਯੋਧਿਆਂ ਨੇ ਪਹਿਰੇ ਅਤੇ ਸਰਪੋਸ਼ ਚਮਕ ਰਹੇ ਹਨ ।

(The soldiers) wore armour, mail chains and polished helmets.

ਲੁਝਣ ਨੋ ਅਰੜਾਏ ਰਾਖਸ ਰੋਹਲੇ ।

ਜੰਗ ਕਰਨ ਲਈ ਕ੍ਰੋਧ ਦੇ ਭਰੇ ਰਾਕਸ਼ ਲਲਕਾਰ ਰਹੇ ਸਨ ।

The raging demons were challenging for battle.

ਕਦੇ ਨ ਕਿਨੈ ਹਟਾਏ ਜੁਝ ਮਚਾਇਕੈ ।

ਜਿਨ੍ਹਾਂ ਨੂੰ ਜੰਗ ਵਿਚ ਕਿਸੇ ਨੇ ਵੀ ਪਿਛੇ ਨਹੀਂ ਹਟਾਇਆ ਸੀ ।

These were (the demons) who were never made to retreat (by any one) in a battle.

ਮਿਲਿ ਤੇਈ ਦਾਨੋ ਆਏ, ਹੁਣ ਸੰਘਰ ਦੇਖਣਾ ।
ਇਕੱਠੇ ਹੋਕੇ ਇਹ ਦੈਂਤ ਆਏ ਹਨ, ਹੁਣ ਇਨ੍ਹਾਂ ਦਾ ਯੁੱਧ ਵੇਖਣਾ ਹੈ, ਕਿ ਕਿਸ ਤਰ੍ਹਾਂ ਦਾ ਹੁੰਦਾ ਹੈ ।

The demons have come grouped together and now we have to see what sort of battle lies in store for us.

## ੩੪. ਪਉੜੀ ॥

ਦੈਤੀਂ ਡੰਡ ਉਭਾਰੀ ਨੇੜੇ ਆਇਕੈ ।
ਦੈਂਤਾਂ ਨੇ ਨੇੜੇ ਆ ਕੇ ਸ਼ੋਰ ਮਚਾਇਆ ।

The demons, as they approached (Durga), started an uproar.

ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣਿ ।
ਸ਼ੋਰ ਸੁਣ ਕੇ ਦੁਰਗਾ ਨੇ ਸ਼ੇਰ ਦੀ ਸਵਾਰੀ ਕਰ ਲਈ ।

Listening to the uproar, Durga mounted her lion.

ਖੱਬੈ ਦਸਤ ਉਭਾਰੀ ਗਦਾ ਫਿਰਾਇਕੈ ।
ਖੱਬੇ ਹੱਥ ਵਿਚ ਗਦਾ ਲੈ ਕੇ (ਮਾਰਨ ਲਈ) ਉਚੀ ਕਰਕੇ ਘੁਮਾਈ ।

She raised and brandished her mace in her left hand.

ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ।
ਸ੍ਰਣਵਤ ਬੀਜ ਦੀ ਸਾਰੀ ਸੈਨਾ ਮਾਰ ਦਿਤੀ ।

(Durga) killed all the army of Saranvat Beej.

ਜਣੁ ਮਦ ਖਾਇ ਮਦਾਰੀ ਘੂਮਨ ਸੂਰਮੇ ।
(ਮਾਰ ਖਾ ਕੇ) ਸੂਰਮੇ ਇਉਂ ਝੂਮਦੇ ਹਨ ਜਿਵੇਂ ਸ਼ਰਾਬੀ ਘੁਮੇਰੀਆਂ ਪਾਂਦਾ ਹੈ ।

Warriors wander in the battlefield like drunkards.

ਅਗਿਣਤ ਪਾਉ ਪਸਾਰੀ ਰੁਲੇ ਅਹਾੜ ਵਿਚਿ ।
ਅਹਾੜ (ਰਣ) ਵਿਚ ਬੇਸ਼ੁਮਾਰ ਯੋਧੇ ਪੈਰ ਪਸਾਰਕੇ ਲਿਟ ਗਏ ।

The battlefield is littered with innumerable dead warriors.

ਜਾਪੈ ਖੇਡ ਖਿਡਾਰੀ ਸੁੱਤੇ ਫਾਗ ਨੂੰ ।
ਜਾਣਿਓਂ ਹੋਲੀ ਖੇਡ ਕੇ ਖਿਡਾਰੀ ਸੌਂ ਗਏ ਹਨ ।
As if 'holi' (festival of colours) players have fallen asleep after playing holi (with red paint).

## ੩੫. ਪਉੜੀ ॥

ਸ੍ਰੁਣਵਤ ਬੀਜ ਹਕਾਰੇ ਰਹੰਦੇ ਸੂਰਮੇ ।
ਰਕਤਬੀਜ ਨੇ ਬਾਕੀ ਬਚੇ ਸੂਰਮੇ ਆਪਣੇ ਪਾਸ ਸੱਦੇ ।
Rakat Beej summoned his remaining warriors.

ਜੋਧੇ ਜੇਡੁ ਮੁਨਾਰੇ ਦਿੱਸਨ ਖੇਤ ਵਿਚਿ ।
ਜੋ ਮੁਨਾਰਿਆਂ ਜੇਡੇ ਲੰਮੇ ਰਣ ਭੂਮੀ ਵਿਚ ਦਿਖਾਈ ਦੇ ਰਹੇ ਸਨ ।
These warriors were so tall that they looked like minarets in the battlefield.

ਸਭਨੀ ਦਸਤ ਉਭਾਰੇ ਤੇਗਾਂ ਧੂਹਿਕੈ ।
ਸਾਰਿਆਂ ਨੇ ਤਲਵਾਰਾਂ ਖਿੱਚਕੇ ਹੱਥ ਉਚੇ ਕੀਤੇ ।
They unsheathed their swords and raised them high.

ਮਾਰੋ ਮਾਰ ਪੁਕਾਰੇ ਆਏ ਸਾਮਣੇ ।
ਮਾਰ ਲਓ! ਮਾਰ ਲਓ! ਬੋਲਦੇ ਸਾਹਮਣੇ ਆਏ ।
They came forward shouting, kill! kill!

ਸੰਜਾਂ ਤੇ ਠਣਕਾਰੇ ਤੇਗੀਂ ਉੱਭਰੇ ।
ਸੰਜੋਆਂ ਤੇ ਤਲਵਾਰਾਂ ਦੀ ਠਣਕਾਰ ਇਉਂ ਵਜਦੀ ਹੈ ।
The sound made by the swords striking the armour....

ਘਾੜ ਘੜਨ ਠਠਿਆਰੇ ਜਾਣੁ ਬਣਾਇਕੈ ।
ਮਾਨੋ ਠਠਿਆਰ ਬਰਤਨਾਂ ਦੀ ਘਾੜਤ ਘੜ ਰਹੇ ਹਨ ।
(Sounded like) coppersmiths shaping utensils.

## ੩੬. ਪਉੜੀ ॥

ਸ'ਟ ਪਈ ਜਮਧਾਣੀ ਦਲਾਂ ਮੁਕਾਬਲਾ ।
ਜਦ ਨਗਾਰਿਆਂ ਤੇ ਚੋਟ ਪਈ ਤਾਂ ਫੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ।
The drums were beaten and the battle ensued.

ਘੂਮਰ ਬਰਗਸਤਾਣੀ ਦਲ ਵਿਚਿ ਘੱਤੀਓ ।
ਫੌਜਾਂ ਵਿਚ ਦੁਰਗਾ ਨੇ (ਐਸੀ ਮਾਰ ਮਾਰਕੇ) ਭਾਜੜ (ਬਰਗਸਤਾਣੀ) ਪਾ ਦਿਤੀ ।
(Durga) fought so viciously which stampeded the (demon) army.

ਸਣੇ ਤੁਰਾ ਪਲਾਣੀ ਡਿੱਗਨ ਸੂਰਮੇ ।
ਸੂਰਮੇ, ਘੋੜਿਆਂ ਅਤੇ ਕਾਠੀਆਂ ਸਮੇਤ ਡਿੱਗਣ ਲੱਗੇ ।
The warriors fell along with their horses and saddles.

ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ ।
ਜ਼ਖਮੀ ਯੋਧੇ ਚਕਰ ਖਾ ਖਾ ਉਠਦੇ ਸਨ, ਤੇ ਪਾਣੀ ਮੰਗਦੇ ਸਨ ।
The injured warriors were getting up dazedly and asking for water.

ਏਵਡੁ ਮਾਰ ਵਿਹਾਣੀ ਉੱਪਰ ਰਾਕਸਾਂ ।
ਰਾਖਸ਼ਾਂ ਨੂੰ ਇਤਨੀ ਕਰੜੀ ਮਾਰ ਪਈ ।
The demons got a very heavy battering.

ਬਿਜੁਲ ਜਿਉਂ ਝਰਲਾਣੀ ਉੱਠੀ ਦੇਵਤਾਂ ।
ਕਿ ਜਿਸਤੋਂ ਦੇਵਤਿਆਂ ਨੂੰ ਬਿਜਲੀ ਦੇ ਝਰਨਾਟੇ ਵਾਂਗ ਖੁਸ਼ੀ ਦੀ ਲਹਿਰ ਉਠੀ ।
Which pleased the gods like an (lightening) electric shot.

## ੩੭. ਪਉੜੀ ॥

ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ ।
ਚੋਬਾਂ ਨੇ ਨਗਾਰਿਆਂ ਤੇ ਚੋਟ ਮਾਰੀ ਅਤੇ ਮੁਕਾਬਲਾ ਸ਼ੁਰੂ ਹੋਇਆ।
The beaters beat the drums and the battle started.

ਸੱਭੋ ਸੈਨਾ ਮਾਰੀ ਪਲ ਵਿਚ ਦਾਨਵੀ ।
ਪਲ ਵਿਚ ਦੈਂਤਾਂ ਦੀ ਫ਼ੌਜ ਮਾਰ ਸੁਟੀ ।
The demon army was destroyed instantly.

ਦੁਰਗਾ, ਦਾਨੋ ਮਾਰੇ ਰੋਹ ਬਢਾਇਕੈ ।
ਦੁਰਗਾ ਨੇ ਕ੍ਰੋਧ ਵਧਾ ਕੇ ਦਾਨਵ ਮਾਰੇ ।
Durga in frenzy killed the demons.

ਸਿਰ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੇ ।
ਅਤੇ ਸ੍ਰਣਵਤ ਬੀਜ (ਰਕਤ ਬੀਜ) ਦੇ ਸਿਰ ਤੇ ਤਲਵਾਰ ਦਾ ਵਾਰ ਕੀਤਾ ।
And, she struck on the top of the head of Rakat Beej with her sword.

## ੩੮. ਪਉੜੀ ॥

ਅਗਣਿਤ ਦਾਨੋ ਭਾਰੇ ਹੋਏ ਲੋਹੂਆਂ ।
ਰਕਤਬੀਜ ਦੇ ਲਹੂ ਤੋਂ ਬੇਸ਼ੁਮਾਰ ਕੱਦਾਵਰ ਰਾਖਸ਼ ਪੈਦਾ ਹੋ ਗਏ ।
From the blood drops of Rakat Beej, countless brave demons developed.

ਜੋਧੇ ਜੇਡੁ ਮੁਨਾਰੇ ਅੰਦਰਿ ਖੇਤ ਦੈ ।
ਮੁਨਾਰਿਆਂ ਜੇਹੇ ਯੋਧੇ ਰਣ ਭੂਮੀ ਵਿਚ ।
These demons appeared as tall minarets in the battle-field.

These demons appeared as tall minarets in the battlefield.

ਦੂਰਗਾ ਨੋ ਲਲਕਾਰੇ ਆਵਨ ਸਾਮਣੇ ।
ਦੁਰਗਾ ਨੂੰ ਲਲਕਾਰ ਕੇ ਸਾਹਮਣੇ ਆਏ ।
They confronted Durga and challenged her.

ਦੂਰਗਾ ਸਭ ਸੰਘਾਰੇ ਰਾਕਸ ਆਂਵਦੇ ।
ਦੁਰਗਾ ਨੇ ਸਾਰੇ ਹੱਲਾ ਕਰਦੇ ਹੋਏ ਰਾਖਸ਼ ਮਾਰ ਦਿਤੇ ।
Durga killed all the demons that dared attack her.

ਰੱਤੂ ਦੇ ਪਰਨਾਲੇ ਤਿਨ ਤੇ ਭੁਇ ਪਏ ।
ਉਨ੍ਹਾਂ ਦੇ ਸਰੀਰਾਂ ਵਿਚੋਂ ਲਹੂ ਦੇ ਪਰਨਾਲੇ ਜ਼ਮੀਨ ਤੇ ਵਗ ਪਏ ।
The blood from their bodies flowed on the ground like a spout.

ਉਠੇ ਕਾਰਣਿਆਰੇ ਰਾਕਸ ਹੜ ਹੜਾਇ ।
ਉਸ ਲਹੂ ਵਿਚੋਂ ਕਾਰਣਿਆਰੇ (ਜੰਗਜੂ=ਜੰਗਾਵਰ) ਰਾਖਸ਼ ਹਸਦੇ-ਹਸਦੇ ਪੈਦਾ ਹੋ ਗਏ ।
More laughing warrior demons sprouted from their blood.

## ੩੯. ਪਉੜੀ ॥

ਧੱਗਾਂ ਸੰਗਲੀਆਲੀਂ ਸੰਘਰ ਵਾਇਆ ।
ਜ਼ੰਜੀਰਦਾਰ ਨੌਬਤਾਂ ਨੇ ਜੰਗ ਦਾ ਖੇਤ ਆਵਾਜ਼ ਨਾਲ ਭਰ ਦਿਤਾ ।
The chained drums resounded in the battlefield.

ਬਰਛੀ ਬੰਬਲਿਆਲੀਂ ਸੂਰੇ ਸੰਘਰੇ ।
ਝੰਡੀਦਾਰ ਬਰਛੀਆਂ ਨੂੰ ਲੈਕੇ ਸੂਰਮੇ ਯੁਧ (ਸੰਘਰ) ਵਿਚ ਜੁੱਟ ਗਏ ।
The warriors resumed fighting with their tasseled spears.

ਭੇੜ ਮਚਿਆ ਬੀਰਾਲੀ ਦੁਰਗਾ ਦਾਨਵੀਂ ।

ਦੁਰਗਾ ਅਤੇ ਦਾਨਵਾਂ ਦਾ ਸੂਰਵੀਰਾਂ ਵਾਲਾ ਯੁੱਧ ਮਚਿਆ ।

Durga and the demons fought very courageously.

**ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੈ ।**

ਰਣ ਭੂਮੀ ਵਿਚ ਮੁਹਰਾਲੀ (ਅੱਵਲ ਦਰਜੇ ਦੀ) ਵੱਢ ਟੁੱਕ ਹੋਣ ਲੱਗੀ।

The battlefield was teeming with immense carnage.

**ਜਣੁ ਨਟ ਲੱਥੇ ਛਾਲੀਂ ਢੋਲ ਬਜਾਇਕੈ ।**

ਜਾਣਿਓਂ ਢੋਲ ਬਜਾਕੇ ਬਾਜੀਗਰ ਛਾਲਾਂ ਮਾਰ ਰਹੇ ਹਨ ।

As if acrobats are dancing and jumping to the drum music.

**ਰੋਹੂ ਫਾਥੀ ਜਾਲੀ ਲੋਥੀਂ ਜਮਧੜੀ ।**

ਲੋਥਾਂ, ਕਟਾਰਾਂ (ਜਮਧੜੀ) ਦੀਆਂ ਮਾਰੀਆਂ ਇਉਂ ਤੜਫਦੀਆਂ ਹਨ, ਜਿਵੇਂ ਜਾਲ ਵਿਚ ਫਸੀ ਮੱਛੀ (ਰੋਹੂ) ।

The dagger pierced bodies are in agony as fish in a net.

**ਘਣ ਵਿਚਿ ਜਿਉ ਛੰਛਾਲੀ ਤੇਗਾਂ ਹਸੀਆਂ ।**

ਤਲਵਾਰਾਂ ਅਜੇਹੀਆਂ ਚਮਕੀਆਂ ਮਾਨੋ (ਘਣ) ਬੱਦਲ ਵਿਚ (ਛੰਛਾਲੀ) ਬਿਜਲੀ ਲਸ਼ਕਦੀ ਹੈ ।

The swords sparkled like lightening in clouds.

**ਘੂਮਰਆਰਿ ਸਿਆਲੀ ਬਣੀਆਂ ਕੇਜਮਾਂ ।**

ਤਲਵਾਰਾਂ (ਕੇਜਮਾਂ) ਇਸ ਤਰ੍ਹਾਂ ਛਾਈਆਂ ਹੋਈਆਂ ਹਨ ਜਿਵੇਂ ਸਿਆਲ ਦੀ ਸਰਦੀ ਵਿਚ ਚਾਰ ਚੁਫੇਰੇ ਧੁੰਧ (ਘੂਮਰਆਰਿ) ਛਾ ਜਾਂਦੀ ਹੈ ।

The swinging swords covered the sky like fog during winter.

## ੪੦. ਪਉੜੀ ॥

**ਧੱਗਾਂ ਸੂਲ ਬਜਾਈਆਂ ਦਲਾਂ ਮੁਕਾਬਲਾ ।**

ਸੂਲ (ਡੰਡਿਆਂ) ਨਾਲ ਨੌਬਤਾਂ ਬਜਾਈਆਂ ਅਤੇ ਦਲਾਂ ਦਾ ਭੇੜ ਹੋਇਆ।

ਧੂਹ ਮਿਆਨੋ ਲਈਆਂ ਜੁਆਨੀ ਸੂਰਮੀ ।
ਜੁਆਨਾਂ ਨੇ ਮਿਆਨੋ ਤਲਵਾਰਾਂ ਸੂਤ ਲਈਆਂ ।
The young warriors unsheathed their swords.

ਸ੍ਰੋਣਵਤ ਬੀਜ ਵਧਾਈਆਂ ਅਗਿਣਤ ਸੂਰਤਾਂ ।
ਰਕਤ ਬੀਜ ਨੇ ਬੇਸ਼ੁਮਾਰ ਸ਼ਕਲਾਂ ਵਧਾ ਲਈਆਂ ।
Rakat Beej transformed into many different forms.

ਦੁਰਗਾ ਸੌਹੇਂ ਆਈਆਂ ਰੋਹ ਬਢਾਇਕੈ ।
ਜੋ ਕ੍ਰੋਧ ਵਧਾਕੇ ਦੁਰਗਾ ਦੇ ਸਾਹਮਣੇ ਆਈਆਂ ।
Who, (different forms of Rakat Beej) highly infuriated, confronted Durga.

ਸਭਨੀ ਆਣਿ ਵਗਾਈਆਂ ਤੇਗਾਂ ਧੂਹਿਕੈ ।
ਅਤੇ ਉਨ੍ਹਾਂ ਸਾਰੀਆਂ ਸੂਰਤਾਂ ਨੇ ਮਿਆਨੋ ਖਿੱਚਕੇ ਤਲਵਾਰਾਂ (ਦੇਵੀ ਉਤੇ) ਵਾਹੀਆਂ ।
And all of them came to strike Durga with their unsheathed swords.

ਦੁਰਗਾ ਸਭ ਬਚਾਈਆਂ ਢਾਲ ਸੰਭਾਲਕੈ ।
ਦੁਰਗਾ ਨੇ ਢਾਲ ਲੈਕੇ ਸਭ ਤਲਵਾਰਾਂ ਆਪਣੇ ਅੰਗ ਲਗਣੋਂ ਬਚਾਈਆਂ।
Durga repelled their attack with her shield.

ਦੁਰਗਾ ਆਪ ਚਲਾਈਆਂ ਤਕਿ ਤਕਿ ਦਾਨਵੀ ।
ਫੇਰ ਦੇਵੀ ਦੁਰਗਾ ਨੇ ਦੈਂਤਾਂ ਨੂੰ ਜਾਚ ਜਾਚਕੇ ਆਪਣੀਆਂ ਤਲਵਾਰਾਂ ਚਲਾਈਆਂ ।
Durga struck her swords on each and every demon attacking her.

ਲੋਹੂ ਨਾਲ ਡੁਬਾਈਆਂ ਤੇਗਾਂ ਨੰਗੀਆਂ ।
ਅਰ ਨੰਗੀਆਂ ਤਲਵਾਰਾਂ ਲਹੂ ਵਿਚ ਡੋਬੀਆਂ ।
And dipped the exposed swords in blood.

ਸਾਰਸੁਤੀ ਜਣੁ ਨ੍ਹਾਈਆਂ ਮਿਲਕੈ ਦੇਵੀਆਂ ।

ਮਾਨੋ ਦੇਵਤਿਆਂ ਦੀਆਂ ਇਸਤ੍ਰੀਆਂ ਮਿਲਕੇ ਸਰਸਵਤੀ ਨਦੀ ਵਿਚ ਨ੍ਹਾਤੀਆਂ ਹਨ। (ਸਰਸਵਤੀ ਨਦੀ ਦਾ ਪਾਣੀ ਲਾਲ ਹੈ ਇਸ ਕਰਕੇ ਲਹੂ ਨਾਲ ਤੁੱਲਤਾ ਦਿਤੀ ਹੈ)।

It looks as if the wives of the gods have had a dip in the Sarasvati River. (Water of the Sarasvati is supposed to be red).

ਸੱਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ ।

ਰਕਤਬੀਜ ਦੀਆਂ ਸਾਰੀਆਂ ਮੂਰਤਾਂ ਨੂੰ ਦੁਰਗਾ ਨੇ ਰਣ ਭੂਮੀ ਵਿਚ ਮਾਰਕੇ ਸੁੱਟ ਦਿਤਾ ।

All the forms of Rakat Beej were slayed (by Durga) and littered in the battlefield.

ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ।

ਪਰ ਇਹ ਸੂਰਤਾਂ ਪਹਿਲਾਂ ਨਾਲੋਂ ਵੀ ਸਵਾਈਆਂ ਪੈਦਾ ਹੋ ਗਈਆਂ (ਲਹੂ ਦੀਆਂ ਬੂੰਦਾਂ ਰਾਖਸ਼ ਬਣ ਗਈਆਂ) ।

But these demonic forms (of Rakat Beej) again sprouted into more demon forms as the drops of blood spilled on the ground (the drops of blood were converting into demons).

## ੪੧. ਪਉੜੀ ॥

ਸੂਰੀਂ ਸੰਘਰ ਰਚਿਆ ਢੋਲ ਸੰਖ ਨਗਾਰੇ ਵਾਇਕੈ ।

ਸੂਰਮਿਆਂ ਨੇ ਢੋਲ, ਸੰਖ ਤੇ ਨਗਾਰੇ ਵਜਾਕੇ ਜੰਗ ਛੇੜਿਆ ।

The warriors beat the drums and kettledrums and blew the conch to start the battle.

ਚੰਡ ਚਿਤਾਰੀ ਕਾਲਿਕਾ ਮਨਿ ਬਹਿਲਾ ਰੋਸ ਬਢਾਇਕੈ ।

ਚੰਡੀ ਨੇ ਮਨ ਵਿਚ ਬਹੁਤ (ਬਹਿਲਾ) ਕ੍ਰੋਧ ਕਰਕੇ ਕਾਲਿਕਾ ਨੂੰ ਸਹਾਇਤਾ ਲਈ ਯਾਦ ਕੀਤਾ ।

Chandi (Durga) writhing in anger, (contemplated and) summoned Goddess Kali for assistance.

ਨਿਕਲੀ ਮੱਥਾ ਫੋੜਿਕੈ ਜਣੁ ਫਤੇ ਨੀਸਾਣ ਬਜਾਇਕੈ ।
ਦੁਰਗਾ ਦਾ ਮੱਥਾ ਪਾੜ ਕੇ ਕਾਲਿਕਾ ਅਜੇਹੇ ਸ਼ਬਦ ਨਾਲ ਬਾਹਰ ਆਈ, ਮਾਨੋ ਫਤ੍ਹੇ ਦਾ ਨਗਾਰਾ ਵੱਜਿਆ ਹੈ ।

From the burst forehead of Durga emanated (Goddess) Kalika matching the forceful sounding of a victory drum.

ਜਾਗ ਸੁ ਜੰਮੀ ਜੁੱਧ ਨੂੰ ਜਰਵਾਣਾ ਜਣੁ ਮਰੜਾਇਕੈ ।
ਯੁੱਧ ਕਰਨ ਲਈ ਜਾਗ (ਅਗਨਿ ਰੂਪ) ਉਪਜੀ, ਜਿਵੇਂ ਵੀਰਭੱਦਰ (ਜਰਵਾਣਾ) ਸ਼ਿਵਜੀ ਤੋਂ ਪ੍ਰਗਟਿਆ ਸੀ ।

She (Kali, the fiery one) was manifested for battle just like Lord Shiva manifested Veerbhaddar.

ਦਲ ਵਿਚਿ ਘੇਰਾ ਘੱਤਿਆ ਜਣੁ ਸੀਂਹ ਤੁਰਿਆ ਗਣਣਾਇਕੈ।
ਕਾਲੀ ਨੇ ਜੰਗ ਵਿਚ ਸੂਰਮਿਆਂ ਨੂੰ ਘੇਰ ਲਿਆ, ਮਾਨੋਂ ਸ਼ੇਰ ਗਰਜਦਾ ਹੋਇਆ ਤੁਰਿਆ ਹੈ ।

In the battlefield Kali, roaring like a lion, surrounded the warriors.

ਆਪ ਵਿਸੂਲਾ ਹੋਇਆ ਤਿਹੁ ਲੋਕਾਂ ਤੇ ਖੁਣਸਾਇਕੈ ।
ਰਕਤ ਬੀਜ ਕ੍ਰੋਧ ਕਰਕੇ ਆਪ ਹੀ ਤਿੰਨ ਲੋਕਾਂ ਤੇ ਦੁਖਦਾਈ ਕੰਡਾ ਹੋ ਗਿਆ, ਅਰਥਾਤ ਕਾਲੀ ਨੂੰ ਪੈਦਾ ਕਰਨ ਦਾ ਕਾਰਣ ਬਣਿਆ।

Rakat Beej, whose hostility for the three worlds, became his own enemy. i.e. he became the incentive for the advent of Kali.

ਰੋਹ ਸਿਧਾਈਆਂ ਚਕ੍ਰ ਪਾਣ ਕਰ ਨੰਦਾ ਖੜਗ ਉਠਾਇਕੈ ।
ਨੰਦਾ (ਦੁਰਗਾ) ਕ੍ਰੋਧ ਕਰਕੇ ਚਕਰ ਹੱਥ ਵਿਚ ਲੈਕੇ ਅਤੇ ਤਲਵਾਰ ਉਭਾਰਕੇ ਰਾਖਸ਼ਾਂ ਤੇ ਹੱਲਾ ਕਰਨ ਅੱਗੇ ਵਧੀ ।

Nanda (Durga) in a rage clutched her quoit and the sword in her hands and advanced towards the demons to deliver her attack.

ਅੱਗੇ ਰਾਕਸ ਬੈਠੇ ਰੋਹਲੇ ਤੀਰੀਂ ਤੇਗੀਂ ਛਹਬਰ ਲਾਇਕੈ ।
ਅਗੋਂ ਕਰੋਧੀ ਰਾਖਸ਼ ਵੀ ਬੈਠੇ ਸਨ ਜਿਨ੍ਹਾਂ ਤੀਰਾਂ ਤਲਵਾਰਾਂ ਦੀ ਬੁਛਾੜ ਲਾ ਦਿਤੀ ।

The demons were also waiting in anticipation, and they replied with showers of arrows and swords.

ਪਕੜ ਪਛਾੜੇ ਰਾਕਸਾਂ ਦਲ ਦੈਂਤਾਂ ਅੰਦਰਿ ਜਾਇਕੈ ।
ਦੈਂਤਾਂ ਦੀ ਫੌਜ ਵਿਚ ਧਸ ਕੇ ਰਾਖਸ਼ਾਂ ਨੂੰ ਫੜ ਫੜ ਕੇ ਹੇਠਾਂ ਪਟਕਾ ਦਿਤਾ ।

(Kali) penetrated the enemy army and grasping the demons, flung them on the ground.

ਬਹੁ ਕੇਸੀਂ ਪਕੜ ਪਛਾੜੀਅਨਿ ਤਿਨ ਅੰਦਰਿ ਧੂਮ ਰਚਾਇਕੈ।
ਬਹੁਤੇ ਕੇਸਾਂ ਤੋਂ ਪਕੜ ਕੇ ਪਛਾੜ ਦਿ'ਤੇ ਅਤੇ ਉਨ੍ਹਾਂ ਅੰਦਰ ਧੁੰਮ ਮਚਾ ਦਿਤੀ ।

She clutched most of them by their locks and threw them, raising a tumult in their ranks.

ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ ।
ਵਡੇ ਵਡੇ ਸੂਰਮੇ ਕਮਾਣ ਦੇ ਗੋਸ਼ੇ (ਕੋਟੀ) ਨਾਲ ਫੜਕੇ ਵਗਾਹ ਸੁੱਟੇ ।

She flung many a warriors with the end of her bow.

ਰਣਿ ਕਾਲੀ ਗੁੱਸਾ ਖਾਇਕੈ ।
ਰਣ ਵਿਚ ਕਾਲੀ ਨੇ ਕ੍ਰੋਧ ਕਰਕੇ ।

(All this happened when) Kali propagated anger in the battlefield.

## ੪੨. ਪਉੜੀ ॥

ਦੂਹਾਂ ਕੰਧਾਰਾਂ ਮੁਹਿ ਜੁੜੇ ਅਣੀਆਂ ਰੱਚੋਈਆਂ ।
ਦੂਹਾਂ ਫੌਜਾਂ ਦੀਆਂ ਕਤਾਰਾਂ ਦਾ ਮੁਠ ਭੇੜ ਹੋ ਗਿਆ ਅਤੇ ਨੇਜ਼ੇ ਤੀਰਾਂ ਦੀਆਂ ਨੋਕਾਂ (ਅਣੀਆਂ) ਜਿਸਮਾਂ ਵਿਚ ਧਸ ਗਈਆਂ ।

Both the armies facing each other started fighting and the (sharp) tips of the spears and the arrows penetrated their bodies.

ਧੂਹਿ ਕ੍ਰਿਪਾਣਾ ਤਿੱਖੀਆਂ ਨਾਲਿ ਲੋਹੂ ਧੋਈਆਂ ।
ਤਿੱਖੀਆਂ ਤਲਵਾਰਾਂ ਮਿਆਨੋ ਧੂਹਕੇ ਲਹੂ ਨਾਲ ਨਵ੍ਹਾ ਦਿੱਤੀਆਂ ।

The warriors) unsheathed their sharp swords and bathed them in blood.

ਹੂਰਾ ਸ੍ਰਵਣਤ ਬੀਜ ਨੂੰ ਘਤਿ ਘੇਰਿ ਖਲੋਈਆਂ ।
ਸੁਰਖ ਰੰਗ ਦੀਆਂ ਤਲਵਾਰਾਂ ਮਾਨੋ ਸਵਰਗ ਦੀਆਂ ਅਪਸਰਾਂ ਹਨ, ਜਿਨ੍ਹਾਂ ਨੇ ਰਕਤਬੀਜ ਨੂੰ ਘੇਰ ਲਿਆ ਹੈ ।

These blood red swords look like 'angels from heaven' who have surrounded Rakat Beej.

ਲਾੜਾ ਦੇਖਨ ਲਾੜੀਆਂ ਚਉਗਿਰਦੈ ਹੋਈਆਂ ।
ਮਾਨੋ ਲਾੜੇ ਨੂੰ ਵੇਖਣ ਲਾੜੀਆਂ ਚੁਫੇਰੇ ਆ ਜਮ੍ਹਾ ਹੋਈਆਂ ਹਨ ।

As if bridesmaids have encircled the bridegroom.

## ੪੩. ਪਉੜੀ ॥

ਚੋਬੀ ਧਉਸਾਂ ਪਾਈਆਂ ਦਲਾਂ ਮੁਕਾਬਲਾ ।
ਨੌਬਤਾਂ ਤੇ ਚੋਬਾਂ ਪਈਆਂ ਫੌਜਾਂ ਦਾ ਟਾਕਰਾ ਹੋਇਆ ।

The kettledrums were beaten and the armies attacked.

ਦਸਤੀਂ ਧੂਹਿ ਨਚਾਈਆਂ ਤੇਗਾਂ ਨੰਗੀਆਂ ।
ਸੂਰਮਿਆਂ ਨੇ ਤਲਵਾਰਾਂ ਸੂਤ ਕੇ ਹੱਥਾਂ ਵਿਚ ਫੜੀਆਂ ਅਤੇ ਵਾਰ ਕਰਨ ਲਈ ਘੁਮਾਈਆਂ (ਨਚਾਈਆਂ) ।

The warriors unsheathed their swords and holding them in their hands started brandishing them.

ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿਧੀਆਂ ।
ਮਾਸ ਖਾਣ ਗਿਝੀਆਂ ਤਲਵਾਰਾਂ ਨੂੰ ਸੂਰਮਿਆਂ ਦੇ ਸਰੀਰਾਂ ਉਪਰ ਲਾ ਦਿਤਾ (ਖੋਭ ਦਿਤੀਆਂ)।

These flesh-eating swords were shoved into the bodies of the warriors.

ਬਿਧਣ ਰਾਤੀ ਆਈਆਂ ਮਰਦਾਂ ਘੋੜਿਆਂ ।
ਮਰਦਾਂ ਤੇ ਘੋੜਿਆਂ ਨੂੰ ਦੁਖਦਾਈ (ਬਿਧਣ) ਰਾਤਾਂ ਪੈ ਗਈਆਂ ।

These were the nights of suffering for horses and men.

ਜੋਗਣੀਆਂ ਮਿਲਿ ਧਾਈਆਂ ਲੋਹੂ ਭਖਣਾ ।
ਜੋਗਣੀਆਂ (ਜਿਨ੍ਹਾਂ ਦੀ ਸੰਖਿਆ ੬੫ ਦੱਸੀ ਜਾਂਦੀ ਹੈ) ਇਕੱਠੀਆਂ ਹੋਕੇ ਰਕਤਬੀਜ ਦਾ ਲਹੂ ਪੀਣ ਲਈ ਭੱਜੀਆਂ ਆ ਰਹੀਆਂ ਹਨ।

All the blood-drinking deities (supposedly 65 of them), come running to drink the blood of Rakat Beej.

ਫਉਜਾਂ ਮਾਰਿ ਹਟਾਈਆਂ ਦੇਵਾਂ ਦਾਨਵਾਂ ।
ਦੁਰਗਾ ਨੇ ਦੈਂਤਾਂ ਦੀਆਂ ਫੌਜਾਂ ਮਾਰਕੇ ਪਿਛੇ ਹਟਾ ਦਿਤੀਆਂ ।

Durga battered the demon army and made them retreat.

ਭਜਦੀਂ ਕਥਾ ਸੁਣਾਈਆਂ ਰਾਜੇ ਸੁੰਭ ਥੈ ।
ਫੌਜਾਂ ਦੀ ਭਾਂਜ ਦੀ ਕਹਾਣੀ ਜਾ ਕੇ ਰਾਜੇ ਸੁੰਭ ਨੂੰ ਰਾਕਸ਼ਾਂ ਜਾ ਸੁਣਾਈ।

The story of the routing (and retreat) of the demon army, was narrated by the fleeing demons to King Shumbh.

ਭੁਈ ਨ ਪਉਣੈ ਪਾਈਆਂ ਬੂੰਦਾਂ ਰਕਤ ਦੀਆਂ ।

ਉਨ੍ਹਾਂ ਦਸਿਆ ਕਿ ਰਕਤਬੀਜ ਦੇ ਲਹੂ ਦੀਆਂ ਬੂੰਦਾਂ ਭੂਮੀ ਉਪਰ ਡਿਗਣ ਨਹੀਂ ਦਿਤੀਆਂ ਗਈਆਂ ।

They stated that the drops of blood from Rakat Beej were not allowed to fall on the ground (as they were drunk by Kali and the deities).

ਕਾਲੀ ਖੇਤਿ ਖਪਾਈਆਂ ਸੱਭੇ ਸੂਰਤਾਂ ।

ਕਾਲੀ ਨੇ ਸਾਰੀਆਂ (ਰਕਤਬੀਜ ਦੀਆਂ ਸੂਰਤਾਂ) ਦੇਹਾਂ ਰਣ ਵਿਚ ਨਾਸ਼ ਕਰ ਦਿਤੀਆਂ ।

Kali destroyed all the forms of Rakat Beej in the battle-field.

ਬਹੁਤੀਂ ਸਿਰੀ ਬਿਹਾਈਆਂ ਘੜੀਆਂ ਕਾਲ ਕੀਆਂ ।

ਬਹੁਤੇ ਸਾਰੇ ਰਾਖਸ਼ਾ ਦੇ ਸਿਰ ਤੋਂ ਮੌਤ ਦੀਆਂ ਘੜੀਆਂ ਬੀਤ ਚੁਕੀਆਂ ਹਨ ।

Thus, the moment of death came to pass on many a demons.

ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇਂ ।

ਸੂਰਮੇ ਯੁੱਧ ਵਿਚ ਇਉਂ ਮਰ ਮਿਟੇ, ਮਾਨੋਂ ਮਾਵਾਂ ਨੇ ਪੈਦਾ ਹੀ ਨਹੀਂ ਕੀਤੇ ਸਨ ।

The warriors lost their lives in the battle as if their mothers' had never conceived them.

## ੪੪. ਪਉੜੀ ॥

ਸੁੰਭ ਸੁਣੀ ਕਰਹਾਲੀ ਸ੍ਰੋਣਵਤਬੀਜ ਦੀ ।

ਸੁੰਭ ਨੇ ਭਗੌੜਿਆਂ ਦੇ ਮੂੰਹ ਤੋਂ ਰਕਤਬੀਜ ਬਾਬਤ ਵਿਲਾਪ ਦੀ ਕਥਾ ਸੁਣੀ ।

Shumbh heard the distressing story of Rakat Beej (from the survivors).

ਰਣ ਵਿਚ ਕਿਨੈ ਨ ਝਾਲੀ ਦੁਰਗਾ ਆਵਦੀ ।

ਕਿ, ਜੰਗ ਵਿਚ ਆਉਂਦੀ ਦੁਰਗਾ ਕਿਸੇ ਨੇ ਨਾ ਝੱਲੀ।

That, no one could confront Durga when she entered the battlefield.

ਬਹੁਤੇ ਬੀਰ ਜਟਾਲੀ ਉਠੇ ਆਖਿਕੈ ।

ਇਸ ਪੁਰ, ਬਹੁਤੇ ਜਟਾਲੀ (ਸ਼ੇਖੀ ਮਾਰਨ ਵਾਲੇ) ਯੋਧੇ ਕਹਿ ਉਠੇ ।

At this, many proud warriors retorted.

ਚੋਟਾਂ ਪਾਨ ਤਬਾਲੀ ਜਾਸਾਂ ਜੁਧ ਨੂੰ ।

ਤਬਲਚੀਓ! ਧੌਂਸਿਆਂ ਉਪਰ ਚੋਟਾਂ ਮਾਰੋ, ਅਸੀਂ ਜੰਗ ਵਿਚ ਜਾਵਾਂਗੇ।

Drummers! Start beating the drums, we will go into battle.

ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜ੍ਹੰਦਿਆਂ ।

ਫੌਜਾਂ ਦੇ ਤੁਰਨ ਤੇ ਜ਼ਮੀਨ ਥਰ ਥਰ ਕੰਬਣ ਲੱਗੀ ।

The march of the army made the earth tremble..

ਨਾਉ ਜਿਵੇਹੈ ਹਾਲੀ ਸਹਦਰਿਆਉ ਵਿਚਿ ।

ਜਿਵੇਂ ਭਰੇ ਦਰਿਆ ਵਿਚ ਬੇੜੀ ਹਿਲਦੀ ਹੈ ।

Like a boat in a torrential river.

ਧੂੜਿ ਉਤਾਹਾ ਘਾਲੀ ਛੜੀ ਤੁਰੰਗਮਾਂ ।

ਘੋੜਿਆਂ ਦੇ ਪੌੜਾਂ ਨੇ ਅਕਾਸ਼ ਵਲ ਧੂੜ ਚੜ੍ਹਾ ਦਿਤੀ ।

The hoofs of the horses raised the dust towards the sky.

ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ।

ਇਹ ਗਰਦ (ਧੂੜ) ਨਹੀਂ ਮਾਨੋ ਪ੍ਰਿਥਵੀ ਇੰਦ੍ਰ ਪਾਸ ਫਰਿਆਦ ਲੈ ਕੇ ਚਲੀ ਹੈ ।

As if this is not dust, but (mother) earth making an appeal to Lord Indra.

## ੪੫. ਪਉੜੀ ॥

ਆਹਰ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ।
ਉਦਮੀਆਂ ਨੂੰ ਜੰਗ ਦਾ ਆਹਰ ਮਿਲ ਗਿਆ, ਯੋਧਿਆਂ ਨੇ ਸੈਨਾ ਸਜਾ ਲਈ ।

The bold men found an opportunity to fight and the brave warriors formed an army.

ਤੀਰੀਂ ਤੇਗੀਂ ਜਮਧੜੀਂ ਰਣਿ ਵੰਡੀ ਭਾਜੀ ।
ਸੂਰਮਿਆਂ ਨੇ ਤੀਰਾਂ, ਤਲਵਾਰਾਂ ਕਟਾਰਾਂ ਦੀ ਜੰਗ ਵਿਚ ਭਾਜੀ ਵੰਡੀ ।

The brave warriors distributed rewards of arrows, swords and daggers in the battle.

ਇਕਿ ਘਾਇਲ ਘੂਮਨ ਸੂਰਮੇ ਜਣੁ ਮਕਤਬ ਕਾਜੀ ।
ਕਈ ਫੱਟੜ ਇਉਂ ਝੂਮਦੇ ਹਨ, ਜਿਵੇਂ ਮਕਤਬ (ਮਦਰੱਸੇ) ਵਿਚ ਕਾਜ਼ੀ ਝੂਮਦੇ ਹਨ (ਕੁਰਾਨ ਸ਼ਰੀਫ ਪੜ੍ਹਨ ਵੇਲੇ)।

Some injured are spinning like the Kazi who reads the Quran in a mosque school.

ਇਕਿ ਬੀਰ ਪਰੋਤੇ ਬਰਛੀਏਂ ਜਿਉ ਝੁਕ ਪਉਨ ਨਿਵਾਜੀ ।
ਕਈ ਯੋਧੇ ਬਰਛੀਆਂ ਦੇ ਪਰੋਤੇ ਇਉਂ ਝੁਕ ਗਏ, ਜਿਵੇਂ ਨਮਾਜ਼ੀ ਝੁਕਦੇ ਹਨ ।

Some warriors pierced by spears, stoop like the 'Namazi' (Muslim devotees) saying their prayers.

ਇਕਿ ਦੁਰਗਾ ਸਉਹੇ ਖੁਨਸਕੈ ਖੁਨਸਾਇਨ ਤਾਜੀ ।
ਕਈ ਦੇਵੀ ਦੇ ਸਾਹਮਣੇ, ਖਿਝਕੇ ਆਪਣੇ ਘੋੜਿਆਂ ਨੂੰ ਅੱਗੇ ਵਧਣ ਲਈ ਤਾੜਦੇ ਹਨ ।

Some of them in a fit of frenzy urge their steeds towards Durga.

ਇਕਿ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ ।
ਕਈ ਦਲੇਰ, ਦੁਰਗਾ ਦੇ ਮੁਕਾਬਲੇ ਲਈ ਧਾਵਾ ਕਰਦੇ ਹਨ, ਜਿਵੇਂ ਭੁੱਖੇ ਕਮੀਨੇ ਲੋਗ ਖਾਣੇ ਤੇ ਟੁੱਟ ਪੈਂਦੇ ਹਨ ।

Some brave warriors attack Durga like starving mean people who jump at the sight of food.

ਕਦੇ ਨ ਰੱਜੇ ਜੁੱਝ ਤੇ ਰਜਿ ਹੋਏ ਰਾਜੀ ।
ਜੋ ਯੱਧ ਕਰਕੇ ਕਦੀ ਰੱਜੇ ਨਹੀਂ ਸਨ, ਉਹ ਪੂਰੇ ਤ੍ਰਿਪਤ ਅਤੇ ਖੁਸ਼ ਹੋ ਗਏ ।

The ones, who were never content in battle, were very satisfied and delighted.

## ੪੬. ਪਉੜੀ ॥

ਬਜੇ ਸੰਗਲੀਆਲੇ ਸੰਘਰ ਡੋਹਰੇ ।
ਜ਼ੰਜ਼ੀਰਦਾਰ ਨਗਾਰੇ ਜੰਗ ਵਿਚ ਦੋਵੱਲੀ (ਡੋਹਰੇ) ਵੱਜੇ ।

The chained drums sounded the double beats in the battle-field.

ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿਕੈ ।
ਟੋਲੀਆਂ (ਹਾਠਾਂ) ਜੋੜਕੇ ਭਯਾਨਕ (ਜਟਾਲੇ) ਦੈਂਤ ਰਣ ਵਿਚ ਜੂਝ ਗਏ।

Groups of ferocious demons are locked in combat in the battlefield.

ਨੇਜੇ ਬੰਬਲੀਆਲੇ ਦਿਸਨ ਓਰੜੇ ।
ਝਾਲਰਾਂ (ਬੰਬਲੀਆਲੇ) ਵਾਲੇ ਨੇਜ਼ੇ ਉਲਰੇ ਹੋਏ ਇਉਂ ਨਜ਼ਰ ਪੈਂਦੇ ਹਨ।

The spears with their flying tassels were looking like:...

ਚੱਲੇ ਜਾਣ ਜਟਾਲੇ ਨਾਵਣ ਗੰਗ ਨੂੰ ।
ਜਾਣਿਓ ਜਟਾਧਾਰੀ (ਸਾਧੂ) ਗੰਗਾ ਇਸ਼ਨਾਨ ਚਲੇ ਹਨ ।

The ascetics with matted hair going for a dip in the River Ganges.

## ੪੭. ਪਉੜੀ ॥

ਦੁਰਗਾ ਅਤੇ ਦਾਨਵੀਂ ਸੂਲ ਹੋਈਆਂ ਕੰਗਾਂ ।
ਦੁਰਗਾ ਅਤੇ ਦੈਂਤਾਂ ਦੀਆਂ ਕਵਚਾਂ (ਕੰਗਾਂ) ਵਿੰਨੀਆਂ ਗਈਆਂ ।

The armours of Durga and the demons were pierced.

ਵਾਛੜ ਘੱਤੀ ਸੂਰਿਆਂ ਵਿਚਿ ਖੇਤ ਖਤੰਗਾਂ ।
ਮੈਦਾਨੇ ਜੰਗ ਵਿਚ ਸੂਰਮਿਆਂ ਨੇ (ਤੀਰਾਂ) ਦੀ ਛਹਿਬਰ (ਵਾਛੜ) ਲਗਾ ਦਿਤੀ (ਮੀਂਹ ਵਰਸਾ ਦਿਤਾ) ।

The warriors showered the battlefield with arrows.

ਧੂਹਿ ਕ੍ਰਿਪਾਣਾਂ ਤਿੱਖੀਆਂ ਬਢ ਲਾਹਨਿ ਅੰਗਾਂ ।
ਤਿਖੀਆਂ ਤਲਵਾਰਾਂ ਧੂਹਕੇ ਅੰਗਾਂ ਨੂੰ ਵਢਕੇ ਅਲੱਗ ਕਰ ਦਿੰਦੇ ਹਨ।

The (warriors with) unsheathed sharp swords are dismembering the limbs.

ਪਹਿਲਾ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ ।
ਫੌਜਾਂ ਦਾ ਟਾਕਰਾ ਹੋਣ ਨਾਲ ਪਹਿਲਾਂ ਨਿਰਭੈ ਯੋਧਿਆਂ (ਨਿਹੰਗਾਂ) ਦਾ ਟਾਕਰਾ ਹੋਇਆ ।

As the armies came face to face, the defiant warriors clashed with each other.

## ੪੮. ਪਉੜੀ ॥

ਓਰੜ ਫਉਜਾਂ ਆਈਆਂ ਬੀਰ ਚੜ੍ਹੇ ਕੰਧਾਰੀ ।
ਉਮਡਕੇ ਫੌਜਾਂ ਆਈਆਂ, ਸਿਪਾਹਸਲਾਰ (ਕੰਧਾਰ) ਜੰਗ ਲਈ ਚੜ੍ਹ ਪਏ ।

The armies came fervently and the generals beckoned them on.

ਸੜਕਿ ਮਿਆਨੋ ਕੱਢੀਆਂ ਤਿਖੀਆਂ ਤਰਵਾਰੀ ।

ਯੋਧਿਆਂ ਨੇ ਤਿਖੀਆਂ ਤਲਵਾਰਾਂ, ਸੜਕ-ਸੜਕ ਕਰਦੀਆਂ ਮਿਆਨਾਂ ਵਿਚੋਂ ਕਢੀਆਂ ।

The warriors pulled out their swishing swords from the sheaths.

ਕੜਕਿ ਉਠੇ ਰਣ ਮੱਚਿਆ ਵਡੇ ਹੰਕਾਰੀ ।

ਜੰਗ ਦੇ ਮਚਦਿਆਂ ਹੀ ਹੰਕਾਰੀ ਸੂਰਮੇ (ਬਿਜਲੀ ਵਾਂਗ) ਕੜਕ ਉਠੇ।

As the battle heated up, the arrogant warriors thundered like lightening.

ਸਿਰ ਧੜ ਬਾਹਾਂ ਗੰਨਲੇ ਫੁਲ ਜੇਹੇ ਬਾੜੀ ।

ਸਿਰ, ਧੜ ਅਤੇ ਬਾਹਾਂ ਦੇ ਟੋਟੇ ਲਹੂ ਭਿੱਜੇ ਇਉਂ ਪ੍ਰਤੀਤ ਹੁੰਦੇ ਹਨ ਜਿਵੇਂ ਫੁਲਵਾੜੀ ਵਿਚ ਲਾਲ ਫੁੱਲ ਖਿੜੇ ਹੋਣ ।

The bloody pieces of heads, torsos and arms look like bloomed red flowers in a garden.

ਜਾਪੇ ਕੱਟੇ ਬਾਢੀਆਂ ਰੁਖ ਚੰਦਨ ਆਰੀ ।

ਅਥਵਾ, ਲਾਲ ਚੰਦਨ ਦੇ ਬਿਰਛ ਆਰੀ ਨਾਲ ਤ੍ਰਖਾਣਾ ਨੇ ਕੱਟੇ ਹਨ ।

As if, red sandalwood trees have been cut up with saws by carpenters.

## ੪੯. ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਜਾਂ ਸੱਟ ਪਈ ਖਰਵਾਰ ਕਉ ।

ਜਦ ਧੌਂਸੇ (ਖਰਵਾਰ) ਤੇ ਚੋਬ ਪਈ, ਤਦ ਦੋਹਾਂ ਫੌਜਾਂ ਦਾ ਭੇੜ ਹੋਇਆ।

When the drums sounded, both armies engrossed in battle.

ਤਕਿ ਤਕਿ ਕੈਬਰ ਦੁਰਗਸ਼ਾਹ ਤਕਿ ਮਾਰੇ ਭਲੇ ਜੁਝਾਰ ਕਉ।

ਮਹਾਰਾਣੀ ਦੁਰਗਾ ਨੇ ਨਿਸ਼ਾਂਨਾ ਬੰਨ ਕੇ ਵਡੇ ਵਡੇ ਸੂਰਮਿਆਂ ਨੂੰ ਤਕ ਤਕ ਕੇ ਤੀਰ ਮਾਰੇ ।

Empress Durga took aim and targetted her arrows at selected warriors.

ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ ।

ਪੈਦਲ ਸਿਪਾਹੀ ਮਾਰੇ, ਹਾਥੀਆਂ ਨੂੰ ਮਾਰਿਆ ਨਾਲ ਹੀ ਰਥ ਅਤੇ ਅਸਵਾਰਾਂ ਨੂੰ ਡੇਗ ਦਿਤਾ ।

(Durga killed) foot soldiers and elephants, and brought down the chariots and the riders.

ਸੋਹਨ ਸੰਜਾ ਬਾਗੜਾਂ ਜਣੁ ਲੱਗੇ ਫੁੱਲ ਅਨਾਰ ਕਉ ।

ਸੰਜੋਆਂ ਨੂੰ ਵਿੰਨ੍ਹਕੇ ਤੀਰਾਂ ਦੀਆਂ ਬਾਗੜਾਂ (ਤੀਰ ਦਾ ਪਿਛਲਾ ਹਿੱਸਾ-ਜਿਹੜਾਂ ਫੁੱਲ ਵਾਂਗ ਹੁੰਦਾ ਹੈ) ਇਉਂ ਸ਼ੋਭ ਰਹੀਆਂ ਹਨ, ਮਾਨੋ ਅਨਾਰ ਨੂੰ ਫੁੱਲ ਲੱਗੇ ਹਨ ।

The feathers on the shafts of the arrows, which have pierced the chain-armours, look like flowered pomegranate plants.

ਗੁੱਸੇ ਆਈ ਕਾਲਿਕਾ ਹੱਥ ਸੱਜੇ ਲੈ ਤਲਵਾਰ ਕਉ ।

ਕਾਲਿਕਾ ਸੱਜੇ ਹੱਥ ਵਿਚ ਤਲਵਾਰ ਪਕੜ ਕ੍ਰੋਧ ਵਿਚ ਆ ਗਈ।

Kalika in a rage wielded her sword in her right hand.

ਏਦੂ ਪਾਰਉ ਓਤ ਪਾਰ ਹਰਿਨਾਕਸ ਕਈ ਹਜਾਰ ਕਉ ।

ਜੰਗ ਦੇ ਇਕ ਪਾਸੇ ਤੋਂ ਦੂਸਰੇ ਪਾਸੇ ਤਕ ਹਰਨਾਕਸ਼ ਵਰਗੇ ਹਜ਼ਾਰਾਂ ਦੈਂਤਾਂ ਦਾ ਨਾਸ਼ ਕਰ ਦਿਤਾ ।

From one end to the other end of the field, thousands of demons similar to Harnakash were destroyed.

ਜਿਣਿ ਇੱਕਾ ਰਹੀ ਕੰਧਾਰ ਕਉ ।

ਦੈਂਤਾਂ ਦੀ ਇਤਨੀ ਵਡੀ ਫੌਜ ਨੂੰ ਇਕ-ਇਕੱਲੀ (ਦੇਵੀ) ਜਿਤ ਰਹੀ ਹੈ।

She alone was over-powering the entire demon army.

ਸਦ ਰਹਮਤ ਤੇਰੇ ਵਾਰ ਕਉ !

ਤੇਰੇ ਇੰਜ ਵਾਰ ਕਰਨ ਤੇ ਸਦ (ਸੈਕੜੇ) ਸ਼ਾਬਾਸ਼ ਹਨ ।

Your excellence in delivering strokes is thousand times over commendable.

## ੫੦. ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ ਕਉ ।

ਦੋਹਾਂ ਫੌਜਾਂ ਦਾ ਭੇੜ ਹੋਇਆ ਜਦ ਜੁੜਤ ਨਗਾਰਿਆਂ ਤੇ ਚੋਬ ਲੱਗੀ।

Both the armies clashed as the double kettledrums sounded.

ਤਦ ਖਿੰਗ ਨਸੁੰਭ ਨਚਾਇਆ ਡਾਲਿ ਉੱਪਰਿ ਬਰਗਸਤਾਣ ਕਉ।

ਉਸ ਵੇਲੇ ਨਿਸੁੰਭ ਨੇ ਕਵਚ ਪਹਿਨ ਕੇ ਨੁਕਰਾ ਘੋੜਾ (ਘੋੜੇ ਦਾ ਕਵਚ=ਬਰਗਸਤਾਣ) ਕੁਦਾਇਆ ।

Then Nishumbh put mail armour on his steed and pranced in the field.

ਫੜੀ ਬਿਲੰਦ ਮੰਗਾਇਉਸ ਫੁਰਮਾਇਸਿ ਕਰਿ ਮੁਲਤਾਨ ਕਉ ।

ਤਦ ਉਸਨੇ ਇਕ ਵਡਾ ਧਨੁਸ਼ ਮੰਗਵਾਇਆ ਜੋ ਫਰਮਾਇਸ਼ ਕਰਕੇ ਮੁਲਤਾਨ ਤੋਂ ਬਣਵਾਇਆ ਸੀ ।

He called for his large bow, which was especially requested and made in Multan.

ਗੁਸੇ ਆਈ ਸਾਮਣੇ ਰਣਿ ਅੰਦਰਿ ਘੱਤਣ ਘਾਣ ਕਉ ।

ਇਹ ਦੇਖ ਦੇਵੀ ਗੁਸੇ ਵਿਚ ਭਰ ਕੇ ਨਿਸ਼ੁੰਭ ਦੇ ਸਾਹਮਣੇ ਘਮਸਾਨ ਦਾ ਯੁੱਧ ਮਚਾਉਣ ਲਈ ਆਈ ।

Seeing this, the infuriated Durga confronted Nishumbh for a fierce battle.

ਅੱਗੇ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਬਹੀ ਪਲਾਣ ਕਉ।

ਨਿਸ਼ੁੰਭ ਦੇ ਵਾਰ ਕਰਨ ਤੋਂ ਪਹਿਲਾਂ ਹੀ ਮਹਾਰਾਣੀ ਦੁਰਗਾ ਨੇ ਤਲਵਾਰ ਚਲਾ ਦਿਤੀ, ਜੋ ਨਿਸ਼ੁੰਭ ਨੂੰ ਵਢਕੇ ਕਾਠੀ ਵਿਚ ਜਾ ਵੱਜੀ ।

Before Nishumbh could strike, Empress Durga swung her sword, which cut through Nishumbh and reached the saddle of his horse.

ਰੜਕੀ ਜਾਇਕੈ ਧਰਤ ਕਉ ਬੱਢਿ ਪਾਖਰ ਬਢਿ ਕਿਕਾਣ ਕਉ ।

ਅਤੇ ਘੋੜੇ ਦੇ ਕਵਚ (ਪ੍ਰਖਰ) ਅਤੇ ਘੋੜੇ (ਕਿਕਾਣ) ਨੂੰ ਵਢਕੇ ਜ਼ਮੀਨ ਤੇ ਜਾ ਰੜਕੀ ।

(The sword) cut through the mail-armour (of horse), slayed the horse into two and hit the ground.

ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ।

ਨਿਸ਼ੁੰਭ, ਵੀਰ ਸ਼ੁੰਭ ਨੂੰ ਸਿਜਦਾ ਕਰਦਾ ਹੋਇਆ ਕਾਠੀ ਤੋਂ ਹੇਠ ਡਿੱਗਾ।

Nishumbh, falling from his saddle, bowed to his brother Shumbh.

ਸ਼ਾਬਾਸ਼ ਸਲੋਣੇ ਖਾਨ ਕਉ ।

(ਨਿਸ਼ੁੰਭ ਦੀ ਇਸ ਹਾਲਤ ਪੁਰ ਸ਼ੁੰਭ ਬੋਲ ਉਠਿਆ:-) ਤੇਰੇ ਸ਼ਾਬਾਸ਼ ਹੈ (ਸਲੋਣੇ) ਸੁੰਦਰ ਖਾਨ(ਸਰਦਾਰ=ਸੈਨਾਪਤੀ) ਸ਼ਾਬਾਸ਼ !

At the plight of Nishumbh, Shumbh remarked:- "Bravo!, wonderful General, Bravo!."

ਸਦਾ ਸ਼ਾਬਾਸ਼ ਤੇਰੇ ਤਾਣ ਕਉ !

ਤੇਰੀ ਤਾਕਤ ਤੇ ਸ਼ਾਬਾਸ਼ !

Praise is to your strength.

ਤਾਰੀਫਾਂ ਪਾਨ ਚਬਾਨ ਕਉ !

ਤੇਰੇ ਪਾਨ ਚੱਬਣ ਦੀਆਂ ਵਾਹ ਤਰੀਫਾਂ ।

Acclaim to the manner you chew betel leaves.

ਸਦ ਰਹਮਤ ਕੈਫਾ ਖਾਨ ਕਉ !

ਸ਼ਾਬਾਸ਼ ਤੇਰੇ ਸਰਾਬ ਪੀਣ ਦੇ ।

Bravo! (hail) to your drinking (intoxicating).

ਸਦ ਰਹਮਤ ਤੁਰੇ ਨਚਾਣ ਕਉ ।

ਵਾਹ ਵਾਹ ਤੇਰੇ ਘੋੜੇ ਕੁਦਾਉਣ ਦੇ ।

Commendation on (the mastery of) your horse pranceing.

## ੫੧. ਪਉੜੀ ॥

ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ ।

ਦੇਵੀ ਅਤੇ ਦਾਨਵ ਸੰਘਰਗਾਹ (ਯੁੱਧ ਭੂਮੀ) ਵਿਚ ਬੋਲ (ਗਰਜ) ਉਠੇ।

Durga and the demons thundered in the battlefield.

ਓਰੜ ਉਠੇ ਸੂਰਮੇ ਆ ਡਾਹੇ ਮੱਥੇ ।

ਉਮਡਕੇ ਸੂਰਮਿਆ ਨੇ ਮੱਥੇ ਆ ਡਾਹੇ ।

The warriors vehemently came to face each other.

ਕੱਟ ਤੁਫੰਗੀਂ ਕੈਬਰੀਂ ਦਲੁ ਗਾਹਿ ਨਿਕੱਥੇ ।

ਤੀਰਾਂ ਬੰਦੂਕਾਂ ਨਾਲ ਕੱਟਦੇ ਵਢਦੇ ਫੌਜੀ ਗਾਂਹਦੇ ਫਿਰਦੇ ਹਨ ।

The warriors are killing, using arrows and guns, and roving the battlefield.

ਦੇਖਨਿ ਜੰਗ ਫਰੇਸਤੇ ਅਸਮਾਨੋ ਲੱਥੇ ।
ਅਕਾਸ਼ ਤੋਂ ਉਤਰਕੇ ਫਰਿਸ਼ਤੇ ਜੰਗ ਵੇਖ ਰਹੇ ਹਨ ।

Angels from the heavens have descended (on earth) to watch this battle.

### ੫੨. ਪਉੜੀ ॥

ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ ।
ਦੋਹਾਂ ਫੌਜਾਂ ਦਾ ਮੂੰਹ ਭੇੜ ਹੋਇਆ, ਨਗਾਰੇ ਵੱਜਣ ਲੱਗੇ ।

The drums started beating and both armies' face each other for the fracas.

ਓਰੜਿ ਆਏ ਸੂਰਮੇ ਸਰਦਾਰ ਰਣਿਆਰੇ ।
ਜੰਗਾਵਰ ਸਰਦਾਰ ਸੂਰਮੇ ਲੜਾਈ ਲਈ ਉਲਰ ਪਏ ।

The brave warrior generals jumped into battle.

ਲੈਕੈ ਤੇਗਾਂ ਬਰਛੀਆਂ ਹਥਿਆਰ ਉਭਾਰੇ ।
ਤਲਵਾਰਾਂ, ਬਰਛੀਆਂ ਲੈ ਕੇ ਮਾਰਨ ਲਈ ਆਪਣੇ ਹਥਿਆਰ ਉਭਾਰੇ।

They raised their swords and spears to strike.

ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ।
ਸਿਰ ਤੇ ਲੋਹੇ ਦੇ ਟੋਪ, ਮੂੰਹ ਤੇ ਲੋਹੇ ਦੀ ਜਾਲੀ, ਘੋੜਿਆਂ ਤੇ ਲੋਹੇ ਦੇ ਜਾਲ, ਅਤੇ ਆਪਣੇ ਜਿਸਮ ਤੇ ਸੰਜੋਏ ਸਜਾਏ ।

They wore armours, helmets, face protector mail-chains, and covered their horses with mail-chains.

ਲੈਕੈ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ ।
ਮਹਾਰਾਣੀ ਦੁਰਗਾ ਨੇ ਬਰਛੀ ਲੈ ਕੇ ਬਹੁਤ ਦੈਂਤ ਮਾਰੇ ।

Empress Durga killed many demons with her spear.

ਚੜੇ ਰਥੀਂ ਗਜ ਘੋੜਿਈਂ ਮਾਰਿ ਭੁਇ ਤੇ ਡਾਰੇ ।
ਰਥਾਂ ਤੇ ਹਾਥੀਆਂ ਘੋੜਿਆਂ ਤੇ ਚੜ੍ਹੇ ਹੋਏ ਸਵਾਰਾਂ ਨੂੰ ਮਾਰ ਮਾਰ ਕੇ ਧਰਤੀ ਉਪਰ ਡੇਗ ਦਿਤਾ ।

The riders of chariots, elephants and horses were beaten severely and thrown on the ground.

ਜਾਣੁ ਹਲਵਾਈ ਸੀਖ ਨਾਲ ਵਿਨ੍ਹਿ ਵੜੇ ਉਤਾਰੇ ।
ਬਰਛੀ ਨਾਲ ਵਿੰਨ੍ਹੇ ਹੋਏ ਸੂਰਮੇ ਇੰਜ ਜਾਪਦੇ ਸਨ, ਜਿਵੇਂ ਹਲਵਾਈ ਨੇ ਸੀਖ ਨਾਲ ਵੜੇ ਵਿਨ੍ਹੇ ਹੋਣ ।

The warriors, pierced with the spear appeared like the 'pakoras' skewered by a confectioner.

## ੫੩. ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾਂ ਭਾਰੀ ।
ਦੋਹਾਂ ਫੌਜਾਂ ਦਾ ਟਾਕਰਾ ਹੋਇਆ ਜਦੋਂ ਭਾਰੀ ਧੌਂਸਾ ਵਜਿਆ ।

Both armies confronted each other when heavy drums sounded.

ਲਈ ਭਗਉਤੀ ਦੁਰਗਸ਼ਾਹ ਵਰਜਾਗਨਿ ਭਾਰੀ ।
ਮਹਾਰਾਣੀ ਦੁਰਗਾ ਨੇ ਪ੍ਰਜਵਲਤ (ਅੱਗ ਵਾਂਗ ਦਗ ਦਗ ਕਰਦੀ) ਤਲਵਾਰ ਹੱਥ ਵਿਚ ਲਈ ।

Empress Durga held her fiery sword in her hand.

ਲਾਈ ਰਾਜੇ ਸੁੰਭ ਨੋ ਰਤ ਪੀਐ ਪਿਆਰੀ ।
ਲਹੂ ਪਿਆਸੀ ਤਲਵਾਰ ਰਾਜੇ ਸ਼ੁੰਭ ਤੇ ਚਲਾਈ ।

Struck the bloodthirsty sword at King Shumbh.

ਸੁੰਭ ਪਲਾਣੋ ਡਿ'ਗਿਆ, ਉਪਮਾਂ ਬੀਚਾਰੀ ।
ਰਾਜਾ ਸ਼ੁੰਭ ਕਾਠੀ ਤੋਂ ਡਿੱਗਾ, ਉਸ (ਤਲਵਾਰ) ਲਈ ਉਪਮਾਂ ਇਹ ਵਿਚਾਰੀ ਹੈ ।

King Shumbh was thrown from his saddle. This (sword) is worthy of praise.

ਡੁੱਬ ਰਤੂ ਨਾਲਹੁ ਨਿੱਕਲੀ ਬਰਛੀ ਦੋਧਾਰੀ ।
ਜੋ ਦੋਧਾਰੀ ਬਰਛੀ ਲਹੂ ਨਾਲ ਲਿਬੜੀ ਉਸਦੇ ਜਿਸਮ ਵਿਚੋਂ ਬਾਹਰ ਨਿਕਲੀ ।

The double-edged spear was drenched in blood, when pulled out from his body.

ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾੜੀ ।
ਇੰਝ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਕੋਈ ਰਾਜਕੁਮਾਰੀ ਸੂਹੀ (ਲਾਲ) ਰੰਗ ਦੀ ਸਾੜ੍ਹੀ ਪਹਿਨ ਕੇ ਉਤਰੀ ਹੈ ।

Looked like some princess appearing in a red saree.

## ੫੪. ਪਉੜੀ ॥

ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀਂ ।
ਦੁਰਗਾ ਅਤੇ ਸਰਬ (ਸਬਾਹ) ਦਾਨਵਾਂ ਦਾ ਭੇੜ ਮਚਿਆ ।

Durga and all the demons started the battle.

ਸਸਤ੍ਰ ਪਜੂਤੇ ਦੁਰਗਸ਼ਾਹ ਗਹ ਸਭਨੀ ਬਾਹੀਂ ।
ਮਹਾਰਾਣੀ ਦੁਰਗਾ ਨੇ ਸਾਰੀਆਂ ਬਾਹਾਂ ਵਿਚ ਸ਼ਸਤ੍ਰ ਫੜਕੇ ਉਨ੍ਹਾਂ ਦਾ ਪ੍ਰਯੋਗ ਕੀਤਾ ।

The Empress Durga held weapons in all her hands and started using them.

ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀਂ ।
ਸ਼ੁੰਭ ਅਤੇ ਨਿਸ਼ੁੰਭ ਦਾ ਵਿਨਾਸ਼ ਕੀਤਾ, ਜੋ ਰਾਕਸ਼ਾਂ ਦੀ ਪੂੰਜੀ ਰੂਪ ਸਨ।

Shumbh and Nishumbh, the esteem of the demons, were destroyed

ਫਉਜਾਂ ਰਾਖਸਿਆਰੀਆਂ ਦੇਖਿ ਰੋਵਨਿ ਧਾਹੀਂ ।
ਰਾਖਸ਼ਾਂ ਦੀਆਂ ਫੌਜਾਂ ਧਾਹਾਂ ਮਾਰਕੇ ਰੋਂਦੀਆਂ ਹਨ ।

The demon army, seeing this, wailed and cried.

ਮੁਹਿ ਕੜੂਚੇ ਘਾਹ ਦੇ ਛਡਿ ਘੋੜੇ ਰਾਹੀਂ ।
ਆਪਣੇ ਮੂੰਹੀ ਘਾਹ ਦੇ ਕੂਚੇ ਦੇ ਕੇ ਅਤੇ ਰਾਹ ਵਿਚ ਹੀ ਘੋੜੇ ਛੱਡ ਕੇ ਨੱਠ ਉਠੇ ।

With tufts of grass in their mouths, they fled, even leaving their horses behind.

ਭਜਦੇ ਹੋਏ ਮਾਰੀਅਨ ਮੁੜਿ ਝਾਕਨ ਨਾਹੀਂ ।
ਰਾਹਾਂ ਵਿਚ ਭਜਦੇ ਹੋਏ ਰਾਖਸ਼, ਤੁਆਕੁਬ (ਪਿਛੇ ਰਹਿੰਦੇ ਹੋਏ) ਕਰਕੇ ਮਾਰੇ ਜਾਂਦੇ ਹਨ, ਪਰ ਮੁੜਕੇ ਪਿੱਛੇ ਨਹੀਂ ਦੇਖਦੇ ।

The fleeing demons were also slayed, but they never dared look back.

## ੫੫. ਪਉੜੀ ॥

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ।
(ਦੁਰਗਾ ਨੇ) ਸ਼ੁੰਭ ਅਤੇ ਨਿਸ਼ੁੰਭ ਨੂੰ ਯਮਲੋਕ ਪਹੁੰਚਾ ਦਿਤਾ ।

Durga despatched Shumbh and Nishumbh to (Yam Lok) hell.

ਇੰਦ੍ਰ ਸੱਦ ਬੁਲਾਇਆ ਰਾਜ-ਅਭਿਖੇਖ ਨੋ ।
(ਦੁਰਗਾ) ਨੇ ਇੰਦ੍ਰ ਨੂੰ ਰਾਜ ਤਿਲਕ ਲਈ ਸਦਾ ਭੇਜਿਆ ।

Indra was called for his coronation.

ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ।
ਰਾਜੇ ਇੰਦਰ ਦੇ ਸਿਰ ਤੇ ਰਾਜ ਦਾ ਛਤਰ ਝੁਲਾਇਆ ।

The royal umbrella was swayed on Lord Indra's head.

ਚਉਦਹ ਲੋਕਾਂ ਛਾਇਆ ਜਸੁ ਜਗਮਾਤ ਦਾ ।

ਚੌਦਾਂ ਲੋਕਾਂ ਵਿਚ ਜਗਤ ਮਾਤਾ ਦਾ ਜੱਸ ਫੈਲ ਗਿਆ ।

The praise of the 'Universal Mother' spread in the fourteen realms.

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ।

ਦੁਰਗਾ ਦਾ ਸਾਰਾ ਪਾਠ (ਦੁਰਗਾ ਸਪਤਸ਼ਤੀ) - ਪਉੜੀ ਛੰਦਾਂ ਵਿਚ ਬਣਾਇਆ ਹੈ ।

The Durga narration (Durga Saptashti) has been composed in stanzas.

ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ ।

ਜਿਸ ਨੇ ਇਹ ਪਾਠ ਗਾਇਆ ਹੈ, ਉਹ ਫੇਰ ਜਨਮਾਂ ਵਿਚ ਨਹੀਂ ਆਉਂਦਾ, ਭਾਵ ਮੁਕਤ ਹੋ ਜਾਂਦਾ ਹੈ । (ਗੁਰੂ ਜੀ ਦਾ ਕਥਨ ਇਹ ਸੰਕੇਤ ਕਰਦਾ ਹੈ ਕਿ ਜੋ ਕੋਈ ਦੁਰਗਾ ਦਾ ਪਾਠ ਪੜ੍ਹੇਗਾ, ਉਸ ਨੂੰ ਇਕ ਤੇ ਦੁਰਗਾ ਸਾਜਣ ਵਾਲੀ ਸ਼ਕਤੀ ਦੀ ਯਾਦ ਆ ਜਾਵੇਗੀ ਤੇ ਦੂਜੇ ਉਹ ਵੀ ਦੁਰਗਾ ਦੀ ਵੀਰਤਾ ਤੋਂ ਉਤਸ਼ਾਹ ਲੈ ਕੇ ਜ਼ੁਲਮ ਦਾ ਟਾਕਰਾ ਕਰਦਿਆਂ ਵੀਰਗਤੀ ਨੂੰ ਪ੍ਰਾਪਤ ਹੋ ਜਾਵੇਗਾ, ਇੰਜ ਉਸ ਦਾ ਆਵਾਗਵਨ ਕਟਿਆ ਜਾਵੇਗਾ ।)

Whosoever sings these praises, will never be reborn - e.g. he will achieve salvation. (Guru Ji 's saying signifies that whosoever reads this regularly, will remember the supreme power Durga, and will derive encouragement from the audacity of Durga, enabling the will to fight against evil, and hence on death, will achieve salvation.)

ਵਿਚਾਰ:

ਚੰਡੀ ਦੀ ਵਾਰ ਵਿਚ ਦੁਰਗਾ ਨੇ ਸ੍ਰੀ ਭਗਉਤੀ ਜੀ ਦੀ ਸਹਾਇਤਾ ਨਾਲ ਵਡੇ ਵਡੇ ਉਹਨਾਂ ਦੈਂਤਾਂ ਦਾ ਸੰਘਾਰ ਕੀਤਾ ਜੋ ਦੇਵਤਿਆਂ ਨੂੰ ਦੁਖ ਪਹੁੰਚਾ ਰਹੇ ਸਨ । ਵਿਚਾਰ ਕਰਕੇ ਵੇਖਿਆ ਜਾਵੇ ਤਾਂ ਇਹਨਾਂ ਦੈਂਤਾਂ ਦੇ ਨਾਵਾਂ ਦਾ ਸੰਕੇਤਕ ਮਹੱਤਵ ਹੋਰ ਵੀ ਉਜਾਗਰ ਹੋ ਜਾਂਦਾ ਹੈ । ਇਹ ਜੋ ਤਿੰਨਾਂ ਦੈਂਤਾਂ ਦੇ ਨਾਮ ਹਨ, ਰਕਤ ਬੀਜ, ਧੂਮਰ ਲੋਚਨ ਅਤੇ ਮਹਿਖਾਸੁਰ । ਰਕਤਬੀਜ ਇਕ ਐਸਾ ਦੈਂਤ ਸੀ ਜਿਸ ਦੀ ਲਹੂ ਦੀ

ਇਕ ਇਕ ਬੂੰਦ ਵਿਚੋਂ ਹੋਰ ਅਨੇਕਾਂ ਹੀ ਰਕਤਬੀਜ ਵਰਗੇ ਦੈਂਤ ਪੈਦਾ ਹੁੰਦੇ ਸਨ। ਇਹ ਗੁਣ ਕਾਮਦੇਵ ਦਾ ਹੈ, ਜਿਸ ਦੇ ਬਿੰਦ ਬਿੰਦ ਵਿਚੋਂ ਨਵੇਂ ਜੀਵ ਪੈਦਾ ਹੋ ਜਾਂਦੇ ਹਨ। ਇਸ ਲਈ ਰਕਤ ਬੀਜ ਕਾਮਦੇਵ ਦਾ ਪ੍ਰਤੀਕ ਹੈ, ਜੋ ਕਾਮ ਸਾਡੇ ਹੀ ਅੰਦਰ ਊਧਮ ਮਚਾ ਰਿਹਾ ਹੈ, ਅਤੇ ਚੈਨ ਨਹੀਂ ਲੈਣ ਦਿੰਦਾ। ਧੂਮਰ ਲੋਚਨ ਉਹ ਦੈਂਤ ਸੀ ਜਿਸ ਦੀਆਂ ਅੱਖਾਂ ਵਿਚੋਂ ਧੂਆਂ ਅਥਵਾ ਅੱਗ ਨਿਕਲਦੀ ਸੀ। ਇਹ ਲਕਸ਼ਣ ਕ੍ਰੋਧ ਦੇ ਹਨ, ਜੋ ਕ੍ਰੋਧ ਸਾਡੀਆਂ ਅੱਖਾਂ ਵਿਚੋਂ ਅੱਗ ਬਣਕੇ ਦਿਖਾਈ ਦਿੰਦਾ ਹੈ। ਮਹਿਖਾਸੁਰ ਦੈਂਤ ਉਹ ਝੋਟੇ ਦਾ ਮਾਨਿੰਦ ਹੈ ਜਿਸਨੂੰ ਅਸੀਂ ਅਗਿਆਨਤਾ ਦੇ ਨਾਲ ਨਾਲ ਹੰਕਾਰ ਵੀ ਆਖਦੇ ਹਾਂ ਜਿਸ ਨਾਲ ਸਾਡਾ ਸਰੀਰ ਭਰਿਆ ਪਿਆ ਹੈ ਅਤੇ ਅਸੀਂ ਇਸੇ ਹੀ ਹਉਮੈ ਵਿਚ ਹਰਲ ਹਰਲ ਕਰਦੇ ਫਿਰਦੇ ਹਾਂ। ਇਸ ਤਰ੍ਹਾਂ ਇਹ ਤਿੰਨੇ ਦੈਂਤ ਮਨੁਖੀ ਆਚਰਨ ਦੇ ਤਿੰਨ ਵਡੇ ਅਉਗੁਣਾਂ ਦੇ ਲਖਾਇਕ ਹਨ। ਇਹਨਾਂ ਤਿਨਾਂ ਦੁਸ਼ਮਨਾ ਕਾਮ, ਕ੍ਰੋਧ ਅਤੇ ਅਹੰਕਾਰ ਦਾ ਨਾਸ ਕਰਨ ਲਈ ਮਾਤਾ ਸ੍ਰੀ ਭਗੌਤੀ (ਦੁਰਗਾ)ਜੀ ਦੀ ਸਹਾਇਤਾ ਮੰਗ ਕੇ ਅਰਦਾਸ ਨੂੰ ਇਕ ਉਦਾਤ ਨੈਤਿਕ ਸਤਰ ਤੇ ਸਥਾਪਿਤ ਕਰਨਾ ਹੈ, ਅਤੇ "ਵਾਰ ਸ੍ਰੀ ਭਗਉਤੀ ਕੀ" ਜਾਂ "ਚੰਡੀ ਦੀ ਵਾਰ" ਪੜ੍ਹਕੇ ਇਨ੍ਹਾਂ ਅਉਗਣਾ ਤੋਂ ਛੁਟਕਾਰਾ ਪਾਉਣਾ ਹੈ।

Concept:
In 'Chandi-di-Var', the deity 'Durga', assisted with the divine power bestowed on her by the eternal 'Bhagauti', destroyed the demons that were terrorising the gods. After careful consideration the significance of their names becomes more apparent. These three demon names are Rakat Beej, Dhoomer Lochan and Mehkhasur. Rakat Beej was the demon from whose blood drops more similar demons erupted out. These qualities are attributed to 'Kaam' i.e. sex, where all the time new drops keep generating. So this Rakat Beej is the symbol of sex, which creates havoc in our bodies. Dhoomer Lochan was the demon whose eyes were always ejecting fire and smoke. This symbolises anger, which can be perceived like fire in our eyes. The name Mehkhasur means 'like bull', which symbolises the ego and ignorance that is inside us all and

with which we, like a bull, are obstinate and arrogant. As such these three names are the symbols of the three vices that are projected in humans. To vanquish these three mortal enemies i.e., lust, anger and ego, the help of mother Bhagauti (Durga) is beseeched in the supplication and the reciting of ""Vaar Durga ki"" or 'Chandi-di-Vaar'" to sublime moral ethics.

# ੧੯

# "ਫਤਹਨਾਮਾ"

ਅਨੰਦਪੁਰ ਦੇ ਕਿਲੇ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਜਬੂਰਨ ਆਪਣੇ ਸਿੱਖਾ ਦੇ ਕਹਿਣ ਤੇ ਨਿਕਲੇ, ਜਿਹੜੇ ਕਿ ਔਰੰਗਜ਼ੇਬ ਅਤੇ ਪਹਾੜੀ ਰਾਜਿਆਂ ਦੀਆਂ ਝੂਠੀਆਂ ਕਸਮਾਂ ਨੂੰ ਸੱਚੀਆਂ ਮੰਨ ਬੈਠੇ ਸਨ ।

ਸਰਸਾ ਨਦੀ ਪਾਰ ਕਰਦਿਆਂ ਗੁਰੂ ਜੀ ਦਾ ਬਹੁਤ ਨੁਕਸਾਨ ਹੋਇਆ । ਬਹੁ-ਮੁੱਲਾ ਖਜ਼ਾਨਾ, ਜਿਸ ਵਿਚ ਦੁਰਲੱਬ ਹੱਥ ਲਿਖਤਾਂ, ਆਰਟ ਦਾ ਖਜ਼ਾਨਾ ਜਿਸ ਵਿਚ ਚਿਤ੍ਰਕਾਰੀ, ਸੰਗਤਰਾਸ਼ੀ ਅਤੇ ਸ਼ਸਤਰ ਆਦਿ ਸਨ ਸਾਰੇ ਸਰਸਾ ਨਦੀ ਦੀ ਗੋਦ ਵਿਚ ਹਮੇਸ਼ਾਂ ਲਈ ਸਮਾ ਗਏ ਅਤੇ ਗੁਰੂ ਜੀ ਦਾ ਪ੍ਰੇਮ ਅਤੇ ਸ਼ੌਕ ਨਾਲ ਇਕੱਤ੍ਰ ਕੀਤਾ ਹੋਇਆ ਇਹ ਵਿਰਸਾ ਹਮੇਸ਼ਾਂ ਲਈ ਪੰਥ ਤੋਂ ਵਾਂਝਿਆਂ ਹੋ ਗਿਆ । ਬੜੀ ਮੁਸ਼ਕਿਲ ਦੇ ਨਾਲ ਚਾਲੀ ਭੁੱਖੇ ਟੁੱਟੇ ਸਿੱਖਾਂ ਸਮੇਤ ਦੋ ਸਹਿਬਜ਼ਾਦਿਆਂ ਅਤੇ ਚਾਰ ਪਿਆਰਿਆਂ ਦੇ ਅਗਲੇ ਦਿਨ ਤਰਕਾਲਾਂ ਵੇਲੇ ਚਮਕੌਰ ਪਹੁੰਚੇ ।

ਚਮਕੌਰ ਦੀ ਜੰਗ ਤੋਂ ਵੀ ਸਭ ਜਾਣੂ ਹਨ ਕਿ ਕਿਸ ਤਰ੍ਹਾਂ ਚਾਲੀ ਸਿੱਖਾਂ ਨੇ ਲੱਖਾਂ ਦਾ ਮੁਕਾਬਿਲਾ ਐਸੀ ਦਲੇਰੀ ਅਤੇ ਬਹਾਦੁਰੀ ਨਾਲ ਕੀਤਾ ਜਿਸਦੀ ਮਿਸਾਲ ਮਿਲਣੀ ਮੁਸ਼ਕਿਲ ਹੀ ਨਹੀਂ ਬਲਕੇ ਨਾਮੁਮਕਿਨ ਹੈ ।

ਦੋਨੋ ਹੀ ਸਾਹਿਬਜ਼ਾਦਿਆਂ ਦੀ ਸ਼ਹਾਦਤ ਹੋ ਜਾਣ ਤੋਂ ਬਾਅਦ ਰਹਿੰਦੇ ਸਿੱਖਾਂ ਨੇ ਗਲ ਵਿਚ ਪੱਲਾ ਪਾਕੇ ਗੁਰੂ ਜੀ ਅੱਗੇ ਬੇਨਤੀ ਕੀਤੀ , "ਹੇ, ਫੌਜਾਂ ਵਾਲੇ ਪਿਤਾ ਜੀ, ਅਸੀਂ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨਾਂ ਚਾਹੁੰਦੇ ਹਾਂ । ਹੁਣ ਸਾਨੂੰ ਦੁਸ਼ਮਣ ਦੀ ਨੀਯਤ ਦਾ ਪਤਾ ਲਗ ਗਿਆ ਹੈ । ਅਸਾਂ ਅਨੰਦਪੁਰ ਸਾਹਿਬ ਵਿਖੇ ਤੁਹਾਡੀ ਰਾਏ ਉਤੇ ਨਾ ਚਲ ਕੇ ਗ਼ਲਤੀ ਕੀਤੀ ਸੀ । ਦੁਸ਼ਮਣ ਦਾ ਮਨੋਰਥ ਤੁਹਾਡੀ ਪਵਿੱਤ੍ਰ ਹਸਤੀ ਨੂੰ ਤਬਾਹ ਕਰਨਾ ਯਾ ਕਾਬੂ ਕਰਨਾ ਹੈ, ਸੋ ਸਾਡੀ ਫਤਹ ਇਸੇ

ਵਿਚ ਹੀ ਹੈ ਕਿ ਅਸੀਂ ਦੁਸ਼ਮਣ ਦੀ ਇਸ ਭੈੜੀ ਇੱਛਾ ਨੂੰ ਪੂਰਾ ਨਾ ਹੋਣ ਦੇਈਏ । ਤੁਸੀਂ ਖਾਲਸਾ ਨੂੰ ਸਾਜਣ ਵਾਲੇ ਹੋ, ਜੇ ਤੁਸੀਂ ਜੀਉਂਦੇ ਰਹੇ ਤਾਂ ਸਾਡੇ ਵਰਗੇ ਸੈਂਕੜੇ ਤੇ ਹਜ਼ਾਰਾਂ ਸਿੱਖ ਫੇਰ ਬਣਾ ਸਕੋਗੇ ਪਰ ਖਾਲਸਾ ਅਜੇ ਕੱਚੀ ਪਨੀਰੀ ਵਾਂਗ ਹੈ ਅਤੇ ਇਸ ਨੂੰ ਤੁਹਾਡੀ ਰਖਸ਼ਾ ਦੀ ਲੋੜ ਹੈ । ਇਸ ਲਈ ਅਸੀਂ ਸਨਿਮਰ ਬੇਨਤੀ ਕਰਦੇ ਹਾਂ ਕਿ ਰਾਤ ਪੈਂਦਿਆਂ ਹੀ ਇਸ ਕਿਲੇ (ਗੜ੍ਹੀ) ਨੂੰ ਛੱਡ ਦੇਵੋ, ਅਸੀਂ ਸਵੇਰ ਤਕ ਹੋ ਸਕਿਆ ਕਿਲੇ ਦੀ ਰਕਸ਼ਾ ਕਰਦੇ ਹੋਏ ਤੇ ਆਖਰ ਤਕ ਲੜਦੇ ਹੋਏ ਸ਼ਹੀਦੀਆਂ ਪਾ ਜਾਵਾਂਗੇ।"ਸਿੱਖਾਂ ਦੀ ਗੱਲ ਸੁਣ ਕੇ ਗੁਰੂ ਜੀ ਕੁਝ ਦੇਰ ਲਈ ਤਾਂ ਚੁਪ ਕਰ ਗਏ, ਫਿਰ ਧੀਰਜ ਨਾਲ ਬੋਲੇ, "ਚੰਗਾ ਜੇ ਖਾਲਸੇ ਦਾ ਇਹੋ ਹੀ ਫੈਸਲਾ ਹੈ ਤਾਂ ਇਵੇਂ ਹੀ ਸਹੀ । ਪਰ ਮੈਂ ਜਦੋਂ ਨਿਕਲਾਂਗਾ ਤਾਂ ਦੁਸ਼ਮਣ ਨੂੰ ਵੰਗਾਰਕੇ ਅਤੇ ਚਿਤਾਵਨੀ ਦੇ ਕੇ ਨਿਕਲਾਂਗਾ।"

ਗੁਰੂ ਜੀ ਤਿੰਨਾਂ ਸਿੱਖਾਂ ਨੂੰ ਨਾਲ ਲੈਕੇ, ਜਿਨ੍ਹਾਂ ਵਿਚੋਂ ਕੇਵਲ ਭਾਈ ਦਇਆ ਸਿੰਘ ਜੀ ਪੰਜਾਂ ਪਿਆਰਿਆਂ ਵਿਚੋਂ ਬਾਕੀ ਸਨ, ਕਿਲੇ ਤੋਂ ਬਾਹਰ ਨਿਕਲੇ, ਅਤੇ ਬੁਲੰਦ ਅਵਾਜ਼ ਵਿਚ ਇਹ ਨਾਹਰਾ ਲਾਇਆ **"ਪੀਰੇ ਹਿੰਦ ਮੀਰਵਦ !"** ਅਤੇ ਤਿੰਨ ਵਾਰ ਤਾੜੀ ਬਜਾ ਕੇ, ਦੁਸ਼ਮਣ ਦੀਆਂ ਅੱਖਾ ਵਿਚ ਘੱਟਾ ਪਾ ਕੇ ਨਿਕਲ ਗਏ।

ਗੁਰੂ ਜੀ ਮਾਛੀਵਾੜੇ ਪਹੁੰਚੇ ਅਤੇ ਇਥੇ ਹੀ ਭਾਈ ਜੀ ਅਤੇ ਸਿੱਖ ਵੀ ਗੁਰੂ ਜੀ ਦੇ ਚਰਨਾ ਵਿਚ ਆ ਮਿਲੇ ।

ਇਥੇ ਹੀ ਗੁਰੂ ਜੀ ਦੇ ਪੁਰਾਣੇ ਮੁਰੀਦਾਂ ਨਬੀ ਖਾਨ ਅਤੇ ਗ਼ਨੀ ਖਾਨ ਨਾਲ ਗੁਰੂ ਜੀ ਦਾ ਮੇਲ ਹੋਇਆ । ਇਥੇ ਗੁਰੁ ਜੀ ਨੇ ਇਕ ਖਤ ਔਰੰਗਜ਼ੇਬ ਦੇ ਨਾਮ ਲਿਖਿਆ ਅਤੇ ਇਨ੍ਹਾਂ ਦੋਨਾਂ ਪਠਾਣ ਭਰਾਵਾਂ ਨੂੰ ਭਾਈ ਦਇਆ ਸਿੰਘ ਦੀ ਇਸ ਚਿੱਠੀ ਨੂੰ ਔਰੰਗਜ਼ੇਬ ਤਕ ਪਹੁੰਚਾਉਣ ਦੀ ਸਹਾਇਤਾ ਕਰਨ ਲਈ ਤਾਈਦ ਕੀਤੀ ।ਇਹ ਖਤ ਮੰਨੂ ਮਾਜਰਾ ਦੇ ਵਸਨੀਕ ਸੱਯਦ ਹਸਨ ਅਲੀ ਨੂੰ ਦੇ ਦਿਤਾ ਗਿਆ, ਤਾਂ ਕਿ ਇਹ ਖਤ ਭਾਈ ਸਾਹਿਬ ਨੂੰ ਉਦੋਂ ਦਿਤਾ ਜਾਵੇ ਜਦੋਂ ਭਾਈ ਜੀ ਅਤੇ ਸਾਥੀ ਗ਼ਨੀ ਖਾਨ ਅਤੇ ਨਬੀ ਖਾਨ ਖਤਰੇ ਤੋਂ ਬਾਹਰ ਹੋ ਜਾਣ ।

ਰਾਹ ਵਿਚ ਜਾਸੂਸਾਂ ਨੇ ਭਾਈ ਦਇਆ ਸਿੰਘ ਨੂੰ, ਜੋ ਕੇ ਉੱਚ ਦੇ ਪੀਰ ਦੇ ਭੇਸ ਵਿਚ ਸਨ, ਪਕੜ ਲਿਆ ਅਤੇ ਚੌਵੀ ਘੰਟੇ ਰੋਕੀ ਰਖਿਆ। ਕਾਜ਼ੀ ਅਨਾਇਤ ਅਲੀ ਨੂਰਪੁਰ ਵਾਲੇ ਅਤੇ ਸਲੋਹ ਪਿੰਡ ਦੇ ਕਾਜ਼ੀ ਪੀਰ ਮੁਹੰਮਦ ਦੀ ਸ਼ਹਾਦਤ ਦੇਣ ਤੇ ਕੇ ਇਹ ਗੁਰੂ ਗੋਬਿੰਦ ਸਿੰਘ ਨਹੀਂ, ਇਨ੍ਹਾਂ ਨੂੰ ਛਡਿਆ ਗਿਆ । ਸਯੱਦ ਹਸਨ ਅਲੀ ਨੇ ਉਹ ਖਤ ਜਿਸਨੂੰ "ਫਤਹਨਾਮਾ" ਕਹਿੰਦੇ ਹਨ, ਭਾਈ ਜੀ ਨੂੰ ਦੇ ਦਿਤਾ, ਜਿਸ ਨੂੰ ਲੈਕੇ ਭਾਈ ਸਾਹਿਬ ਔਰੰਗਾਬਾਦ ਨੂੰ ਰਵਾਨਾ ਹੋ ਗਏ । ਭਾਈ

ਦਇਆ ਸਿੰਘ ਦੀ ਜਗ੍ਹਾ ਉੱਚ ਦੇ ਪੀਰ ਦਾ ਬਾਣਾ ਫਿਰ ਗੁਰੂ ਜੀ ਨੇ ਪਾ ਲਿਆ ਅਤੇ ਆਪਣਾ ਸਫਰ ਸ਼ੁਰੂ ਕਰ ਦਿਤਾ ।

ਫਤਹਨਾਮੇ ਨੂੰ ਪੜ੍ਹ ਕੇ ਔਰੰਗਜ਼ੇਬ ਨੇ ਉਨਹਾਂ ਨਾਜਾਇਜ਼ ਹੁਕਮਾਂ ਤੇ ਹਦਾਇਤਾਂ ਉਤੇ ਪਛਤਾਵਾ ਪਰਗਟ ਕੀਤਾ ਜੋ ਉਸਨੇ ਸਰਹੰਦ ਤੇ ਲਾਹੌਰ ਦੇ ਸੂਬਿਆਂ ਅਤੇ ਆਪਣੇ ਬਾਜਗੁਜ਼ਾਰ ਪਹਾੜੀ ਰਾਜਿਆਂ ਨੂੰ ਗੁਰੂ ਜੀ ਤੇ ਅਨੰਦਪੁਰ ਨੂੰ ਤਬਾਹ ਕਰਨ ਲਈ ਜਾਰੀ ਕੀਤੀਆਂ ਸਨ। ਸੋ ਉਸਨੇ ਜਲਦੀ ਹੀ ਹੁਕਮ ਜਾਰੀ ਕਰ ਦਿਤਾ ਕਿ ਅਗੋਂ ਤੋਂ ਗੁਰੂ ਜੀ ਦੇ ਰਾਹ ਵਿਚ ਕੋਈ ਵਿਘਨ ਨਾ ਪਾਇਆ ਜਾਵੇ । ਫਤਹਨਾਮੇ ਦੇ ਉੱਤਰ ਵਿਚ ਔਰੰਗਜ਼ੇਬ ਨੇ ਗੁਰੂ ਜੀ ਨੂੰ ਇਕ ਚਿੱਠੀ ਵੀ ਲਿਖੀ ਜਿਸ ਵਿਚ ਉਸਨੇ ਉਨ੍ਹਾਂ ਗ਼ਲਤ ਫਹਿਮੀਆਂ ਉਤੇ ਸ਼ਰਮਿੰਦਗੀ ਪਰਗਟ ਕੀਤੀ ਜੋ ਗੁਰੂ ਸਾਹਿਬ ਦੇ ਵਿਰੁੱਧ ਉਸਦੇ ਦਿਲ ਵਿਚ ਪੈਦਾ ਕਰ ਦਿਤੀਆਂ ਗਈਆਂ ਸਨ । ਨਾਲੇ ਉਸਨੇ ਗੁਰੂ ਸਾਹਿਬ ਨਾਲ ਮੁਲਾਕਾਤ ਕਰਨ ਦੀ ਇੱਛਾ ਪ੍ਰਗਟ ਕੀਤੀ । ਔਰੰਗਜ਼ੇਬ ਦਾ ਇਹ ਕੋਮਲ ਜਵਾਬ ਗੁਰੂ ਜੀ ਨੂੰ ਕਾਂਗੜ ਦੇ ਮੁਕਾਮ ਤੇ ਮਿਲਿਆ ਅਤੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਔਰੰਗਜ਼ੇਬ ਨੂੰ ਇਕ ਹੋਰ ਚਿ'ਠੀ ਲਿਖੀ ਜੋ "ਜ਼ਫਰਨਾਮੇ" ਦੇ ਨਾਂਮ ਨਾਲ ਪ੍ਰਸਿੱਧ ਹੈ । ਗੁਰੂ ਜੀ ਦੀ ਇਸ ਚਿੱਠੀ "ਫਤਹਨਾਮਾ" ਦਾ ਥੋੜ੍ਹਾ ਜਿਹਾ ਹਿੱਸਾ ਹੀ ਉਪਲਬਦ ਹੋਇਆ ਹੈ ਜੋ ਅਸਲ ਅਤੇ ਪੰਜਾਬੀ ਤਰਜਮੇ ਸਮੇਤ ਹੇਠਾਂ ਦਿੰਦੇ ਹਾਂ ।

## Fatehnama (Epistle of Victory)

At the insistence of the Sikhs, who were made to believe in the deceitful oaths of Aurangzeb and the hill Warlords,

Sri Guru Gobind Singh Ji was compelled to relinquish the fort of Anandpur.

While crossing the Sarsa River, unparalleled treasure of manuscripts, art, sculpture, and weapons was lost in the river for ever, and Guru Ji along with forty, hungry and tired men including the two princes and four 'pyaras' reached 'Chamkaur' the next evening.

The battle of Chamkaur holds great significance in the Sikh history. The forty Sikhs fought like tigers with thousands of assailants, a feat exceptional in history.

Both the princes died a valiant death, and the remaining Sikhs, humbly approached Guru Ji and requested, " O Lord of the army, we are now completely aware of the vile intentions of Aurangzeb and the Warlords and regret that we did not obey your orders in remaining at Anandpur. We are fully convinced now that the enemy wants to destroy you or capture you, and it is in our hands that we do not adhere to their evil intent. You are the creator of the Khalsa Panth and if you stay alive, you will be able to create several Sikhs like us. So we beg of you to abandon this fortress for the betterment of the immature Khalsa. We will try to hold fort for as long as we can." Guru Ji gravely listened to them and replied, 'If this is your wish, then I shall obey. But I will not go without warning and challenging the enemy!'"

Guru Ji, along with three Sikhs, including the only remaining 'pyara' Bhai Daya Singh, escaped from the fortress by clapping three times and with a great challenging shout "'Peerey Hind Meerwad'" (The King of the Prophets is leaving) and dares anyone to stop him. Guru Ji reached Machhiwara, where later on Bhai Daya Singh Ji and the others joined him.

At Machhiwara, Guru Ji met a couple of his disciples, Pathan brothers, Nabi Khan and Ghani Khan. Here Guru Ji wrote a letter to the Emperor Aurangzeb, and asked these two brothers to help Bhai Daya Singh to deliver this letter. This letter was given to Sayyed Hassan Ali of Manu Majra for safe keeping until Bhai Daya Singh and the two Pathan brothers were out of danger. On the way, the chasing army captured Bhai Daya Singh who was in the disguise of the "Peer of Uch. He was released after twenty-four hours following Kazi Inayat Ali of Noorpur and Kazi Peer Mohammed evidently assuring the authorities that he was not Guru Gobind Singh. Sayyed Hassan Ali then gave that letter which is called "Fatehnama" to Bhai

Daya Singh, who took it to Aurangzeb at Aurangabad. Guru Ji who clothed himself in the 'Uch-da-Peer' attire took Bhai Daya Singh's place.

The 'Fatehnama' was read by Aurangzeb and he deeply regretted his actions and the unjust orders and counsels which he had given to the Subas of Lahore and Sirhind and the hill Warlords, to destroy Guru Ji and Anandpur. So he immediately ordered that no one should stand in the Guru's way. Aurangzeb stating his remorse at the false information relayed to him, against Guru Ji, wrote a reply to the 'Fatehnama'. He also desired to meet Guru Ji. This letter of Aurangzeb reached Guru Ji at Kangar, and it pleased Guru Ji, who wrote another letter to Aurangzeb which is know as "Zafarnama" (Epistle of Victory). Only a few parts of this letter "Fatehnam" are available, the translation of which is given here under.

# ਫਤਹ ਨਾਮਹ Fatehnama

## ੴ ਵਾਹਿਗੁਰੂ ਜੀ ਕੀ ਫਤਹ ॥

**ਅਥ ਫਤਹ ਨਾਮਹ ਬਨਾਮੇ ਔਰੰਗਜ਼ੇਬ ਸ਼ਹਿਨਸ਼ਾਹੇ ਹਿੰਦ ਅਜ਼ ਪਾਤਸ਼ਾਹੇ ਦਹਮ ।**

ਸ਼ਹਿਨਸਾਹੇ ਹਿੰਦ ਔਰੰਗਜ਼ੇਬ ਦੇ ਨਾਮ ਫਤਹ ਨਾਮਾ ਵਲੋਂ ਦਸਮੇ ਪਾਤਸ਼ਾਹ ।

The Fatehnama (letter of triumph) for Aurangzeb, the King of India, from the Tenth Master.

**੧. ਬਨਾਮੇ ਖ਼ੁਦਾਵੰਦੇ ਤੇਗ਼ ਓ ਤਬਰ,**
**ਖ਼ੁਦਾਵੰਦੇ ਤੀਰ ਓ ਸਨਾਨੋ ਸਪਰ ।**

ਤਲਵਾਰ ਤੇ ਤਬਰ ਦੇ ਰੱਬ ਦੇ ਨਾਂ ਨਾਲ, ਜੋ ਤੀਰ, ਨੇਜ਼ੇ ਤੇ ਢਾਲਾਂ ਦਾ ਮਾਲਕ ਹੈ ।

In the name of the Almighty who is the Lord of the sword and axe.
In the name of the Almighty Lord of arrow, spear and the shields.

**੨. ਖ਼ੁਦਾਵੰਦੇ ਮਰਦਾਨੇ ਜੰਗ ਆਜ਼ਮਾ,**
**ਖ਼ੁਦਾਵੰਦੇ ਅਸਪਾਨੇ ਪਾ ਦਰ ਹਵਾ ।**

ਜੋ ਸੂਰਮੇ ਯੋਧਿਆਂ ਦਾ .ਖ਼ੁਦਾ ਹੈ ਤੇ ਹਵਾ ਵਾਂਗ ਉਡਣ ਵਾਲੇ ਘੋੜਿਆਂ ਦਾ ਮਾਲਕ ਹੈ ।

The one who is the Lord of the warriors and the Lord of the flying steeds.

੩. ਹੁਮਾ ਕੂ ਤੁਰਾ ਪਾਦਸ਼ਾਹੀ ਬਿਦਾਦ,
ਬਮਾ ਦੌਲਤੇ ਦੀਂ ਪਨਾਹੀ ਬਿਦਾਦ ।

ਉਹੀ ਜਿਸਨੇ ਤੈਨੂੰ ਪਾਤਸ਼ਾਹੀ ਦਿੱਤੀ ਹੈ, ਉਸ ਨੇ ਮੈਨੂੰ ਧਰਮ ਦਾ ਰਖਸ਼ਕ ਥਾਪਿਆ ਹੈ ।

The One who has bestowed the monarchy upon you, has also commissioned me as the protector of righteousness.

੪. ਤੁਰਾ ਤੁਰਕ ਬਾਜ਼ੀ ਬਮਕਰੋ ਰਿਆ,
ਮਰਾ ਚਾਰਾ ਸਾਜ਼ੀ ਬਸਿਦਕੋ ਸਫਾ ।

ਤੈਨੂੰ ਆਪਣੇ ਮਕਰ ਤੇ ਧੋਖੇ ਉਤੇ ਭਰੋਸਾ ਹੈ, ਪਰ ਮੈਂ ਸਾਰੀ ਗੱਲ ਦਿਲ ਦੀ ਸਫਾਈ ਤੇ ਪਵਿੱਤਰਤਾ ਉਤੇ ਸੁਟ ਛੱਡੀ ਹੋਈ ਹੈ।

You rely on your pretence and deceit, but I depend only on the purity and truth of the mind.

੫. ਨਾ ਜ਼ੇਬਦ ਤੁਰਾ ਨਾਮ ਔਰੰਗਜ਼ੇਬ,
ਕਿ ਔਰੰਗਜ਼ੇਬਾਂ ਨ ਆਇਯਦ ਫਰੇਬ ।

ਤੈਨੂੰ ਔਰੰਗਜ਼ੇਬ ਦਾ ਨਾਂ ਨਹੀਂ ਸੋਭਦਾ ਕਿਉਂਕਿ ਤਖਤ ਨੂੰ ਜ਼ੀਨਤ ਦੇਣ ਵਾਲਿਆਂ ਨੂੰ ਧੋਖਾ ਦੇਣਾ ਨਹੀਂ ਸੋਭਦਾ ।

Your name Aurangzeb does not justify you, as the ones who adorn the throne do not dwell on deception.

੬. ਨਾ ਤਸਬੀਹਤ ਅਜ਼ ਦਾਨਾ ਓ ਰਿਸ਼ਤਾ ਬੇਸ਼,
ਕਜ਼ਾ ਦਾਨਾ ਸਾਜ਼ੀ, ਵਜ਼ੀਂ ਦਾਮੇ ਖੇਸ਼ ।

ਤੇਰੀ ਤਸਬੀ ਮਣਕਿਆਂ ਤੇ ਧਾਗੇ ਤੋਂ ਵਧ ਕੋਈ ਹੈਸੀਅਤ ਨਹੀਂ ਰੱਖਦੀ ਕਿਉਂਕਿ ਤੂੰ ਮਣਕਿਆਂ ਨੂੰ ਦਾਣਾ ਤੇ ਧਾਗੇ ਨੂੰ ਜਾਲ ਬਣਾਇਆ ਹੋਇਆ ਹੈ ।

Your rosary has no more significance than beads and thread, because you have transformed the beads into bait and the thread into a net.

੭. ਤੂ .ਖਾਕੇ ਪਿਦਰ ਰਾ ਬਕਿਰਦਾਰੇ ਜ਼ਿਸ਼ਤ,
ਬ.ਖ਼ੂਨੇ ਬਿਰਾਦਰ ਬਦਾਦੀ ਸਰਿਸ਼ਤ ।
ਆਪਣੀ ਭੈੜੀ ਕਰਤੂਤ ਨਾਲ ਤੂੰ ਆਪਣੇ ਪਿਤਾ ਦੀ ਮਿੱਟੀ ਨੂੰ ਆਪਣੇ ਭਰਾ ਦੇ ਖ਼ੂੰਨ ਨਾਲ ਗੁੰਨ੍ਹਿਆ ਹੈ ।

With your wile deed you have knead the soil of your father with the blood of your brother.

੮. ਵਜ਼ਾਂ .ਖਾਨਾ ਏ .ਖਾਮ ਕਰਦੀ ਬਿਨਾ,
ਬਰੂਏ ਦਰੇ ਦੌਲਤੇ ਖੇਸ਼ ਰਾ ।
ਤੇ ਇਸ ਤਰ੍ਹਾਂ ਨਾਲ ਤੂੰ ਆਪਣੀ ਹਕੂਮਤ ਦਾ ਕੱਚਾ ਮਹਿਲ ਖੜਾ ਕਰ ਲਿਆ ਹੈ ।

And that is how you have raised a fragile palace of your reign.

੯. ਮਨ ਅਕਨੂੰ ਬਅਫਜਾਲੇ ਪੁਰਸ਼ੇ ਅਕਾਲ,
ਕੁਨਮ ਆਬੇ ਆਹਨ ਚੁਨਾ ਬਰਸ਼ਕਾਲ ।
ਹੁਣ ਮੈਂ ਅਕਾਲ ਪੁਰਖ ਦੀ ਕਿਰਪਾ ਨਾਲ ਏਸ ਤਰ੍ਹਾਂ ਖੰਡਾ ਚਮਕਾਵਾਂਗਾ ਜਿਵੇਂ ਸਾਵਣ ਵਿਚ ਬਿਜਲੀਆਂ ਚਮਕਦੀਆਂ ਹਨ।

Now I will, with the Grace of God, brandish the two headed sword that will shine like lightning in the rainy season.

੧੦. ਜ਼ਿ ਕੋਹੇ ਦਕਨ ਤਿਸ਼ਨਾਂ-ਕਾਮ ਆਮਦੀ,
ਜ਼ਿ ਮੇਵਾੜ ਹਮ ਤਲਖ ਕਾਮ ਆਮਦੀ ।
ਤੂੰ ਦੱਖਣ ਦੇ ਪਹਾੜਾਂ ਵਲੋਂ ਪਿਆਸਾ ਹੀ ਪਰਤਿਆ ਏਂ, ਤੇ ਮੇਵਾੜ ਵਲੋਂ ਵੀ ਤੱਸੇ ਹੋਏ ਸੰਘ ਨਾਲ ਬੇਮੁਰਾਦ ਹੀ ਮੁੜਿਆ ਏਂ।

You have met with failure in the mountains of the south (Deccan) and also come back thirsty (dejected) from Mewar.

੧੧. ਬਦੀਂ ਸੂ ਚੁ ਅਕਨੂੰ ਨਿਗਾਹਤ ਦਵਦ,
ਜ਼ਿ ਆਂ ਤਲਖੀਓ ਤਿਸ਼ਨਗੀ ਅਤ ਰਵਦ ।
ਪਰ ਹੁਣ ਜਦ ਤੂੰ ਮੇਰੀ ਵਲ ਅੱਖਾਂ ਕਰੇਂਗਾ ਤਾਂ ਤੇਰੀ ਸਭ ਪਿਆਸ ਤੇ ਤਲਖੀ ਮੱਠੀ ਹੋ ਜਾਵੇਗੀ ।

But now when you turn your eyes towards me (face me, in North) all your thirst and bitterness will subside.

੧੨. ਚੁਨਾਂ ਆਤਸ਼ੇ ਜ਼ੇਰੇ ਨਾਹਲਤ ਨਿਹਮ,
ਜ਼ਿ ਪੰਜਾਬ ਆਬਤ ਨ ਖੁਰਦਨ ਦਿਹਮ ।

ਮੈਂ ਤੈਨੂੰ ਇਤਨਾ ਪਰੇਸ਼ਾਨ੍ਹ ਕਰਾਂਗਾ ਕਿ ਤੈਨੂੰ ਪੰਜਾਬ ਵਿਚ ਪਾਣੀ ਤਕ ਨਹੀਂ ਪੀਣ ਦਿਆਂਗਾ ।

I will plague you so much that you will not be able to get a drop of water to drink in Punjab.

੧੩. ਚਿ ਸ਼ੁਦ ਗ਼ਰ ਸ਼ਿਗਾਲੇ ਜ਼ਿ ਮਕਰੋ ਰਿਆ,
ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ ।

ਕੋਈ ਗੱਲ ਨਹੀਂ ਜੇ ਗਿੱਦੜ ਨੇ ਆਪਣੀ ਚਲਾਕੀ ਤੇ ਧੋਖੇ ਨਾਲ ਸ਼ੇਰ ਦੇ ਦੋ ਬਚਿਆਂ ਨੂੰ ਮਾਰ ਦਿਤਾ ਹੈ ।

It matters not that the wily jackal has cunningly managed to kill the lion's two cubs (children).

੧੪. ਚੂੰ ਸ਼ੇਰੇ ਯਿਆਂ ਜ਼ਿੰਦਾ ਮਾਨਦ ਹਮੀ,
ਜ਼ਿਤੋ ਇੰਤਕਾਮੇ ਸਿਤਾਨਦ ਹਮੀ ।

ਕਿਉਂਕਿ ਅਜੇ ਬਿਫਰਿਆ ਹੋਇਆ ਸ਼ੇਰ ਜੀਉਂਦਾ ਹੈ ਅਤੇ ਉਹ ਆਪੇ ਤੇਰੇ ਕੋਲੋਂ ਬਦਲਾ ਲੈ ਲਵੇਗਾ ।

Because the raging lion is still alive and will take his vengeance.

੧੫. ਨਾ ਦੀਗਰ ਗਿਰਾਇਮ ਬਨਾਮੇ ਖੁਦਾਤ,
ਕਿ ਦੀਦਮ .ਖੁਦਾ ਓ ਕਲਾਮੇ .ਖੁਦਾਤ ।

ਹੁਣ ਮੈਂ ਤੇਰੀਆਂ ਖੁਦਾ ਦੀਆਂ ਕਸਮਾਂ ਉਤੇ ਨਹੀਂ ਪਸੀਜਾਂਗਾ ਕਿਉਂਕਿ ਮੈਂ ਤੇਰੇ ਖੁਦਾ ਤੇ ਉਸ ਦੇ ਕਲਾਮ ਨੂੰ ਪਰਤਾ ਕੇ ਦੇਖ ਲਿਆ ਹੈ ।

I will not give credence to your pledges as I have now verified your Allah (God) and his Scriptures.

੧੬. ਬਸੌਗੰਦੇ ਤੋ ਏਤਬਾਰੇ ਨ ਮਾਂਦ,
ਮਰਾ ਜੁਜ਼ ਬਸ਼ਮਸ਼ੀਰ ਕਾਰੇ ਨ ਮਾਂਦ ।

ਮੈਨੂੰ ਤੇਰੀਆਂ ਕਸਮਾਂ ਤੇ ਕੋਈ ਏਤਬਾਰ ਨਹੀਂ ਰਿਹਾ ; ਇਸ ਲਈ ਤਲਵਾਰ ਨੂੰ ਵਰਤਣ ਦੇ ਸਿਵਾ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ ।

I have no trust left on your pledges; I have no alternative but to wield the sword.

੧੭. ਤੁਈ ਗੁਰਗੇ ਬਾਰਾਂ ਕਸ਼ੀਦਾ ਅਗਰ,
ਨਿਹਮ ਨੀਜ਼ ਸ਼ੇਰੇ ਜ਼ਿ ਦਾਮੇ ਬਦਰ ।

ਜੇ ਤੂੰ ਚਾਲਾਕ ਬਘਿਆੜ ਹੈਂ ਤਾਂ ਮੈਂ ਵੀ ਸ਼ੇਰ ਨੂੰ ਤੇਰੇ ਜਾਲ ਤੋਂ ਬਾਹਰ ਰਖਾਂਗਾ ।

Even if you claim to be a clever wolf; I will see that the lion remains outside your net.

੧੮. ਅਗਰ ਬਾਜ਼ ਗੁਫਤ ਓ ਸ਼ੁਨੀਦਤ ਬਮਾਸਤ,
ਨੁਮਾਇਮ ਤੁਰਾ ਜਾਦਾ ਏ ਪਾਕ ਓ ਰਾਸ਼ਤ ।

ਜੇ ਅਜੇ ਵੀ ਤੂੰ ਮੇਰੇ ਨਾਲ ਕੋਈ ਗਲ ਬਾਤ ਕਰਨੀ ਚਾਹੇਂ ਤਾਂ ਮੈਂ ਤੈਨੂੰ ਇਹੋ ਪਾਕ ਤੇ ਸਿਧਾ ਰਾਹ ਦਸਾਂਗਾ ।

Even now, if you want to converse with me, then I will show you the pious and straight path.

੧੯. ਬਮੈਦਾਂ ਦੋ ਲਸ਼ਕਰ ਸ.ਫ ਆਰਾ ਸ਼ਵਦ,
ਤਾ ਜ਼ੂਦੀ ਬਹਮ ਆਸ਼ਕਾਰਾ ਸ਼ਵਦ ।

ਮੈਦਾਨ ਵਿਚ ਦੋਵੇਂ ਫੋਜਾਂ ਸਫਾਂ ਬੰਨ ਕੇ ਇਕ ਦੂਜੇ ਦੇ ਸਾਹਮਣੇ ਆ ਜਾਣ ।

Let the armies on both sides draw up opposite each other.

੨੦. ਮਿਆਨਸ਼ ਦੋ ਫਰਸੰਗ ਰਾ ਫਾਸਲਾ ।
......... ......... ............

ਤੇ ਉਨ੍ਹਾਂ ਦੇ ਵਿਚਾਲੇ ਦੋ ਫਰਲਾਂਗਾ ਦੀ ਵਿਥ ਹੀ ਰਹਿ ਜਾਏ ।

And let there remain a distance of two furlongs between them.

੨੧. ਅਜ਼ਾਂ ਪਸ ਦਰਾਂ ਅਰਸਾ ਏ ਕਾਰ ਜ਼ਾਰ,
ਮਨ ਆਇਮ ਜਰੀਦਾ ਤੂੰ ਬਾ ਦੋ ਸਵਾਰ ।

ਇਸ ਦੇ ਮਗਰੋਂ ਜੰਗ ਦੇ ਮੈਦਾਨ ਵਿਚ ਮੈਂ ਇਕੱਲਾ ਹੀ ਨਿਕਲਾਂਗਾ ਤੇ ਤੂੰ ਦੋ ਸਵਾਰ ਲੈ ਕੇ ਆਈਂ ।

After this, I will come out alone in the battlefield and you may come out with two horsemen (bodyguards).

੨੨. ਤੂ ਅਜ਼ ਨਾਜ਼ੋ ਨਿਅਮਤ ਸਮਰ ਖੁਰਦਾ ਈ,
ਜ਼ਿ ਜੰਗੀ ਜਵਾਨਾਂ ਨਾ ਬਰ ਖੁਰਦਾ ਈ ।

ਤੂੰ ਨਾਜ਼ ਨਿਆਮਤ ਵਿਚ ਪਲਦਾ ਰਿਹਾ ਏਂ ਅਤੇ ਅਜੇ ਤੀਕ ਤੈਨੂੰ ਕੋਈ ਜੰਗੀ ਜਵਾਨ ਦਾ ਸਾਹਮਣਾ ਨਹੀਂ ਕਰਨਾ ਪਿਆ ।

You have matured under affection and blessings and singly have not faced any brave warrior.

੨੩. ਬ ਮੈਦਾਂ ਬਿਆ ਖੁਦ ਬ ਤੇਗ਼ ਓ ਤਬਰ,
ਮਕੁਨ .ਖਲਕੇ .ਖੁਦਾ ਕਿ ਜ਼ੇਰੋ ਜ਼ਬਰ ।

ਤੂੰ ਤਲਵਾਰ ਤੇ ਤਬਰ ਲੈ ਕੇ ਆਪ ਮੈਦਾਨੇ ਜੰਗ ਵਿਚ ਉੱਤਰ ! ਐਂਵੇ ਖੁਦਾ ਦੀ ਖਲਕਤ ਨੂੰ ਤਬਾਹ ਕਰਵਾਉਣ ਦਾ ਕੀ ਲਾਭ ?

Come forward armed with a sword and axe and have a duel (with me)! What is the use in destroying God's creation (innocent people)?

ਫਤਹਨਾਮਹ ਦੇ ਬਾਕੀ ਹਿੱਸੇ ਅਜੇ ਤੀਕ ਹਨੇਰੇ ਦੇ ਪਰਦੇ ਪਿਛੇ ਲੁਕੇ ਪਏ ਹਨ ।

The remaining part of the 'Fatehnama' still remains in obscurity.

ੴ

ਕਲਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ ॥
ਦੀਨਨ ਕੀ ਰੱਛਾ ਲੀਏ ਧਰਿ ਹੈ ਰੂਪ ਅਨਾਦਿ ॥
ਦੀਨਨ ਕੀ ਰੱਛਾਰਥ ਕਲਹਿ ਕਵਤਕ ਕਰ ਭਾਰੀ ॥
ਸੱਤ੍ਰਨ ਕੇ ਨਾਸਾਰਥ ਨਿਮਿਤ ਅਵਤਾਰ ਅਵਤਾਰੀ ॥

ਕਲਿਜੁਗ ਦੇ ਅੰਤ ਸਮੇਂ ਤੇ ਸਤਿਜੁਗ ਦੇ ਲਗਦਿਆਂ ਹੀ ਅਰੰਭ ਵਿਚ ਹੀ ਦੀਨਾਂ ਦੀ ਰਛਿਆ ਕਰਨ ਲਈ ਅਨਾਦਿ ਪੁਰਖ ਰੂਪ ਧਾਰਨਗੇ । ਦੀਨਾਂ ਦੁਖੀਆਂ ਦੀ ਰਖਿਆ ਵਾਸਤੇ 'ਕਲੀ ਜੀ' ਭਾਰੀ ਕੌਤਕ ਕਰਨਗੇ ਅਤੇ ਸ਼ਤਰੂਆਂ ਦਾ ਨਾਸ਼ ਕਰਨ ਵਾਸਤੇ, ਅਵਤਾਰੀ (ਪੁਰਖ) ਅਵਤਾਰ ਧਾਰਨਗੇ ।

At the end of Kali Yuga and the dawning of Sat Yuga, to redeem the indigent, the Eternal Being will assume a form. For the deliverance of the poor, 'Kalki' will create great miracles, and to destroy the evil enemies, will be born in human form.

## ਸਵਯੈ "ਕਲਿਕੀ" Svayya "Kalki"

ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਗੇ ॥
ਤੁਰਕੱਛਿ ਤੁਰੰਗ ਸਪੱਛ ਬਡੋ ਕਰ ਕਾਢ ਕ੍ਰਿਪਾਨ ਕਪਾਵਹਗੇ॥
ਨਿਕਸੇ ਜਿਮ ਕੇਹਰ ਪ੍ਰਬਤ ਤੇ ਤਸ ਸੋਭ ਦਿਵਾਲਯ ਪਾਵਹਗੇ॥
ਭਲਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗ ॥੧॥

ਸਮੂਹ ਪਾਪਾਂ ਦਾ ਵਿਨਾਸ਼ ਕਰਨ ਲਈ ਕਲਿਕੀ ਅਵਤਾਰ ਕਹਾਵਣਗੇ। ਤੁਰਕਿਸਤਾਨ ਦਾ ਘੋੜਾ ਖੰਭਾ ਵਾਲਾ (ਬਹੁਤ ਤੇਜ਼) (ਹੋਵੇਗਾ, ਜਿਸ ਤੇ ਸਵਾਰ ਹੋ ਕੇ ਅਤੇ) ਵੱਡਾ ਸਾਰ ਖੜਗ (ਮਿਆਨ ਵਿਚੋਂ) ਕੱਢਕੇ, ਹੱਥ

ਵਿਚ ਚਮਕਾਉਣਗੇ । ਜਿਵੇਂ ਪਹਾੜ ਵਿਚੋਂ ਸ਼ੇਰ ਨਿਕਲਦਾ ਹੈ, ਇਵੇਂ ਹੀ ਸਵਰਗੀ (ਨਜ਼ਾਰੇ) ਵਰਗੀ ਸੋਭਾ ਪਉਣਗੇ । ਇਹ ਸੰਭਲ ਨਗਰ ਦੇ ਭਾਗ ਚੰਗੇ ਹਨ ਜਿਥੇ ਆਪ ਹਰੀ ਜੀ (ਅਕਾਲ ਪੁਰਖ), 'ਹਰਿਮੰਦਰ' (ਮਨੁੱਖ ਸਰੀਰ) ਵਿਚ ਆਉਣਗੇ । ("ਹਰਿ ਮੰਦਰੁ ਇਹੁ ਸਰੀਰੁ ਹੈ" - ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾਂ ੧੩੪੬)

The 'Kalki' incarnation will be established as the destroyer of all evil. He will ride a very fast Turkish horse, and will wield a large shiney sword in his hand. His splendour will be heavenly like a lion emerging from the mountains. The locale of Sambhal is auspicious, where the Almighty will incarnate in human form.

**ਰੂਪ ਅਨੂਪ ਸਰੂਪਮਹਾ ਲਖ ਦੇਵ ਅਦੇਵ ਲਜਾਵਹਗੇ ॥ ਅਰਿ ਮਾਰ ਸੁਧਾਰ ਕੈ ਟਾਰ ਘਨੇ ਬਹੁਰੌ ਕਲਿ ਧਰਮ ਚਲਾਵਹਗੇ ॥ ਸਭ ਸਾਧ ਉਬਾਰ ਲੈਹੈ ਕਰ ਦੈ ਦੂਖ ਆਚ ਨ ਲਾਗਨ ਪਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗੇ ॥੨॥**

ਜਿਨ੍ਹਾਂ ਦਾ ਰੂਪ ਉਪਮਾਂ ਤੋਂ ਰਹਿਤ (ਅਤੀ ਸੁੰਦਰ) ਹੋਵੇਗਾ ਅਤੇ ਜਿਸਨੂੰ ਦੇਖਕੇ ਦੇਵਤੇ ਅਤੇ ਦਾਨਵ ਸ਼ਰਮਸਾਰ ਹੋ ਜਾਣਗੇ । ਵੈਰੀਆਂ ਨੂੰ ਮਾਰਕੇ (ਲੋਕਾਂ ਦਾ) ਸੁਧਾਰ ਕਰਨਗੇ ਤੇ ਬਹੁਤੇ ਲੋਕਾਂ ਨੂੰ (ਬੁਰੇ ਕਰਮਾਂ ਤੋਂ) ਟਾਲ (ਦੇਣਗੇ, ਇਸਤਰ੍ਹਾਂ) 'ਕਲਿਕੀ ਜੀ ਧਰਮ ਨੂੰ ਚਲਾਉਣਗੇ। ਸਾਰੇ ਸਾਧੂਆਂ ਦੇ ਦੁੱਖ ਕਟਕੇ ਉਨ੍ਹਾਂ ਤੇ ਕੋਈ ਆਂਚ (ਤਕਲੀਫ) ਨਹੀਂ ਆਉਣ ਦੇਣਗੇ। ਇਸ ਸੰਭਲ ਨਗਰ ਦੇ ਭਾਗ ਚੰਗੇ ਹਨ ਜਿਥੇ ਆਪ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ ।

His immense handsomeness will be the envy of the demi-gods and demons. He will demolish the evil enemies, and discourage the people to do immoral deeds - this way 'Kalki Ji' will promote his religion. He will eliminate the suffering of the sages and will bequeath them protection. The locale of Sambhal is auspicious, where the Almighty will incarnate in human form.

ਦਾਨਵ ਮਾਰ ਅਪਾਰ ਬਡੇ ਰਣਿ ਜੀਤ ਨਿਸਾਨ ਬਜਾਵਹਗੇ ॥
ਖਲ ਟਾਰ ਹਜਾਰ ਕਰੋਰਕ ਤੇ ਕਲਿਕੀ ਕਲਿ ਕ੍ਰਿਤ ਬਢਾਵਹਗੇ॥
ਪ੍ਰਗਟਿ ਹੈ ਜਿਤ ਹੀ ਤਿਤ ਧ੍ਰਮ ਦਿਸਾ ਲਖ ਪਾਪਨ ਪੁੰਜ ਪਰਾਵਹਗੇ॥
ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗੇ ॥੩॥

ਬਹਤ ਦਾਨਵਾਂ (ਧਰਮ ਦੇ ਦੋਖੀਆਂ) ਨੂੰ ਮਾਰਕੇ ਭਾਰੇ ਜੰਗ ਦੀ ਜਿੱਤ ਦੇ ਨਗਾਰੇ ਬਜਾਵਣਗੇ । ਹਜ਼ਾਰਾਂ-ਕਰੋੜਾਂ ਨੀਚ ਦੁਸ਼ਟਾਂ ਦਾ ਨਾਸ ਕਰਕੇ ਕਲਿਕੀ ਜੀ ਆਪਣੀ (ਸੁੰਦਰ) ਕੀਰਤੀ ਵਧਾਉਣਗੇ । ਜਿਸ ਜਿਸ ਦਿਸ਼ਾ ਵਿਚ ਧਰਮ ਪਰਗਟ ਹੋ ਜਾਵੇਗਾ ਉਥੋਂ ਅਨੇਕਾਂ ਹੀ ਪਾਪੀ (ਪਾਪਾਂ ਦੇ ਪੁੰਜ) ਦੂਰ ਭੱਜ ਜਾਣਗੇ । ਸੰਭਲ ਨਗਰ ਦੇ ਭਾਗ ਚੰਗੇ ਹਨ ਜਿਥੇ ਆਪ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ ।

After obliterating the evil demons, great drums will sound the victory note. Subsequently destroying thousands and millions of evildoers, Kalki Ji's eminence will spread (far and wide). Whatever direction his religion prevails, sinners will flee far away from it. The locale of Sambhal is auspicious, where the Almighty will incarnate in human form.

ਛੀਨ ਮਹਾ ਦਿਜ ਦੀਨ ਦਸਾ ਲਖ ਦੀਨ ਦਿਆਲ ਰਿਸਾਵਹਗੇ॥
ਖਗ ਕਾਢ ਅਭੰਗ ਨਿਸੰਗ ਹਠੀ ਰਣ ਰੰਗ ਤੁਰੰਗ ਨਚਾਵਹਗੇ ॥
ਰਿਪ ਜੀਤ ਅਜੀਤ ਅਭੀਤ ਬਡੇ ਅਵਨੀ ਪੈ ਸਬੈ ਜਸੁ ਗਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੪॥

ਉੱਤਮ ਬ੍ਰਹਾਮਣਾ ਦੀ ਮਹਾਂ ਹੀਨ ਦੀਨ ਦਸ਼ਾ ਵੇਖ ਕੇ ਦੀਨ ਦਿਆਲ (ਕਲਿਕੀ ਜੀ) ਗੁੱਸੇ ਹੋ ਜਾਣਗੇ । ਨਾ ਟੁਟਣ ਵਾਲੀ ਖੜਗ ਨੂੰ ਹੱਥ ਵਿਚ ਲੈ ਹਠ ਨਾਲ ਯੁਧ ਭੂਮੀ ਵਿਚ ਆਪਣਾ ਘੋੜਾ ਨਚਵਾਉਣਗੇ। ਨਾਂ ਜਿੱਤੇ ਜਾਣ ਵਾਲੇ, ਡਰ ਤੋਂ ਹੀਣੇ ਸੂਰਮਿਆਂ ਨੂੰ ਜਿੱਤਣ ਬਾਅਦ ਸਾਰੀ ਧਰਤੀ (ਤੇ) ਉਨ੍ਹਾਂ (ਕਲਿਕੀ ਜੀ) ਦਾ ਜੱਸ ਗਾਉਣਗੇ। ਇਹ ਸੰਭਲ ਨਗਰੀ ਦੇ ਬੜੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁੱਖ ਦੇਹ ਧਾਰਕੇ ਆਉਣਗੇ।

Perceiving the pitiful predicament of the pious Brahmins, Kalki Ji will be annoyed. Wielding the invincible sword and with tenacity he will proceed to the battlefield with prancing steed. After vanquishing the unconquerable warriors, the earth people will sing his praise. The locale of Sambhal is auspicious, where the Almighty will incarnate in human form.

**ਸ਼ੇਸ ਸੁਰੇਸ ਮਹੇਸ ਗਨੇਸ ਨਿਸੇਸ ਭਲੇ ਜਸੁ ਗਾਵਹਗੇ ॥**
**ਗਣ ਭੂਤ ਪਰੇਤ ਪਿਸਾਚ ਪਰੀ ਜਯ ਸੱਦ ਨਨੱਦ ਸੁਨਾਵਹਗੇ ॥**
**ਨਰ ਨਾਰਦ ਤੁੰਬਰ ਕਿੰਨਰ ਜੱਛ ਸੁਬੀਨ ਪ੍ਰਬੀਨ ਬਜਾਵਹਗੇ ॥**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੫॥**

ਸ਼ੇਸ਼ਨਾਗ, ਇੰਦਰ, ਸ਼ਿਵਜੀ, ਗਨੇਸ਼ ਤੇ ਚੰਦਰਮਾਂ (ਆਦਿ ਦੇਵਤੇ) ਭਲੀ ਪ੍ਰਕਾਰ (ਕਲਿਕੀ ਜੀ ਦਾ) ਜੱਸ ਗਾਉਣਗੇ । (ਸ਼ਿਵਜੀ ਦੇ) ਗਣ, ਭੂਤ, ਪ੍ਰੇਤ, ਪਿਸਾਚ (ਦੇਵਤਿਆਂ ਦੀ ਇਕ ਜਾਤਿ) ਤੇ ਪਰੀਆਂ ਉਪਦੇਸ਼ ਵਾਲੇ ਸ਼ਬਦ ਸੁਨਾਉਣਗੇ । ਨਾਰਦ, ਨਰ (ਦੇਵਤਿਆਂ ਦੀ ਇਕ ਖਾਸ ਜਾਤਿ), ਤੁੰਬਰ (ਇੰਦਰ ਦੀ ਸਭਾ ਦਾ ਇਕ ਗਵੱਯਾ), ਕਿੰਨਰ (ਸਵੱਰਗ ਵਿਚ ਨ੍ਰਿਤਯ ਕਰਨ ਵਾਲੇ-ਜਿਨ੍ਹਾਂ ਦਾ ਧੜ ਮਨੁੱਖ ਦਾ ਅਤੇ ਸਿਰ ਘੋੜੇ ਦਾ ਹੈ), ਜੱਛ (ਦੇਵਤਿਆਂ ਦੀ ਇਕ ਜਾਤਿ) (ਆਦਿਕ) ਬੜੀ ਸੁੰਦਰ ਬੀਨ ਵਜਾਉਣਗੇ । ਇਹ ਸੰਭਲ ਦੇਸ਼ ਦੇ ਬੜੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁ'ਖ ਦੇਹ ਧਾਰਕੇ ਆਉਣਗੇ।

The Seshnaga, Indra, Shiva, Ganesha and Chandrama (moon) will sing praise of Kalki. Ganns (slaves of the demi-gods), ghosts, pisaach (a species of demi-gods), and fairies will sing sermons. Narad, Nar (a tribe of demi-gods), Tumbar (a singer of heaven), kinnar (dancers of heaven, with human body and horse head), Yaksh (a tribe of the demi-gods) etcetra, will play the melodious flute. The locale of Sambhal is auspicious, where the Almighty will incarnate in human form.

ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਗੇ ॥
ਡਫ ਬਾਰ ਤਾਰ ਤਰੰਗ ਰਬਾਬ ਤੁਰੀ ਰਣਿ ਸੰਖ ਅਸੰਖ ਬਜਾਵਹਗੇ॥ ਗਣ ਦੁੰਦਬ ਢੋਲਨ ਘੋਰ ਘਨੀ ਸੁਨ ਸੱਤ੍ਰ ਸਭੈ ਮੁਰਛਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੬॥

ਛੈਣੇ, ਮ੍ਰਿਦੰਗ, ਮੁਚੰਗ (ਚੌੜੀ ਡਫ) ਅਤੇ ਉਪੰਗ (ਸਹਾਇਕ ਸਾਜ਼) ਬੜਾ ਸੁੰਦਰ ਰੰਗ (ਬੰਨ੍ਹਕੇ) ਨਾਦ ਸੁਣਾਉਣਗੇ । ਡਫ, ਜਲਤ੍ਰੰਗ, ਰਬਾਬ, ਤੁਰ੍ਹੀ ਤੇ ਰਣਸਿੰਗੇ (ਸਿੰਗਾਂ ਦਾ ਇਕ ਸਾਜ਼) ਅਨੇਕਾਂ ਹੀ ਬਜਣਗੇ । ਬਹੁਤ ਨਗਾਰਿਆਂ ਅਤੇ ਢੋਲ਼ਾਂ ਦੀ ਗੂੰਜ ਉਠੇਗੀ, ਜਿਸ ਨੂੰ ਸੁਣਕੇ ਸਾਰੇ ਵੈਰੀ ਮੂਰਛਿਤ ਹੋ ਜਾਣਗੇ । ਇਹ ਸੰਭਲ ਦੇਸ਼ ਦੇ ਬੜੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁੱਖ ਦੇਹ ਧਾਰਕੇ ਆਉਣਗੇ।

Cymbals, drums, tambourines, and other musical instruments will play beautiful serene music. Tambourines, water musical instruments, rabab, flute and rannsingha (a horn music instrument) will sound. The resounding of many large drums and dhols will coerce the enemy to faint. The locale of Sambhal is auspicious, where the Almighty will incarnate in human form.

ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਗੇ ॥
ਬਰਛੀ ਅਰੁ ਬੈਰਖ ਬਾਣ ਧੁਜਾ ਪਟ ਬਾਤ ਲਗੇ ਫਹਰਾਵਹਗੇ ॥
ਗਣ ਜੱਛ ਭਜੰਗ ਸੁ ਕਿੰਨਰ ਸਿੱਧ ਪ੍ਰਸਿੱਧ ਸਬੈ ਜਸੁ ਗਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੭॥

ਤੀਰ, ਬੰਦੂਕ, ਕਮਾਣ, ਤਰਕਸ਼ ਅਤੇ ਲਾਲ ਰੰਗ ਦੇ ਕਪੜੇ ਸੁਹਾਵਣਗੇ। ਬਰਛੀ, ਨੇਜ਼ੇ, ਬਰਛਿਆਂ ਨਾਲ ਲਗੇ ਕਪੜੇ (ਝੰਡੇ) ਹਵਾ ਨਾਲ ਉਡਨਗੇ। ਸ਼ਿਵਜੀ ਦੇ ਗਣ (ਦਾਸ), ਜੱਛ, ਭੁਜੰਗ (ਸੱਪ), ਕਿੰਨਰ ਤੇ ਮਸ਼ਹੂਰ ਸਿੱਧ ਲੋਕ ਸਾਰੇ ਹੀ (ਕਲਿਕੀ ਜੀ ਦਾ) ਜੱਸ ਗਾਉਣਗੇ। ਇਹ ਸੰਭਲ ਦੇਸ਼ ਦੇ ਬੜੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁੱਖ ਦੇਹ ਧਾਰਕੇ ਆਉਣਗੇ ।

Arrows, guns, bows, quivers and red clothes will emerge magnificent. Small spears, lances, large spears with their flags will flutter in the wind. Slaves of Lord Shiva, yaksh, bhujangs (snakes), kinnars and ascetics will sing praise of Kalki. The locale of Sambhal is auspicious, where the Almighty incarnates in human form.

ਕਉਚ ਕ੍ਰਿਪਾਨ ਕਟਾਰੀ ਕਮਾਨ ਸੁ ਰੰਗ ਨਿਖੰਗ ਛਕਾਵਹਗੇ ॥ ਬਰਛੀ ਅਰੁ ਢਾਲ ਗਦਾ ਪਰਸੋ ਕਰ ਸੂਲ ਤ੍ਰਿਸੂਲ ਭ੍ਰਮਾਵਹਗੇ ॥ ਅਤਿ ਕਰੁੱਧਤ ਹੈਵ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੮॥

ਕਉਚ (ਸੰਜੋਹ), ਤਲਵਾਰ, ਕਟਾਰੀ, ਕਮਾਨ ਅਤੇ ਨਿਖੰਗ (ਭੱਥਾ) (ਕਲਿਕੀ ਜੀ ਦੇ) ਜੰਗ ਮੈਦਾਨ ਵਿਚ ਸੋਭ ਰਹੇ ਹਨ। ਬਰਛੀ, ਢਾਲ, ਗਦਾ ਤੇ ਕੁਹਾੜੀ, ਨੇਜ਼ਾ ਤੇ ਤ੍ਰਿਸੂਲ ਨੂੰ ਹੱਥ ਵਿਚ ਘੁਮਾਉਣਗੇ। ਬੜੇ ਕ੍ਰੋਧ ਵਿਚ ਆ ਕੇ ਰਣ ਭੂਮੀ ਵਿਚ ਤਿੱਖੇ ਤੀਰਾਂ ਦਾ ਸਮੁਦਾਯ ਪ੍ਰਯੋਗ ਕਰਕੇ (ਚਿੱਲੇ ਵਿਚ ਜੋੜਕੇ) ਚਲਾਉਣਗੇ । ਇਹ ਸੰਭਲ ਦੇਸ਼ ਦੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁੱਖ ਦੇਹ ਧਾਰਕੇ ਆਉਣਗੇ ।

Armour, sword, dagger, bow and quiver (on Kalki Ji) will appear elegant in the battlefield. Kalki will brandish the spear, shield, mace, axe, lance and the trident. In a fit of rage, he will shoot clusters of arrows in the battlefield. The locale of Sambhal is auspicious, where the Almighty incarnates in human form.

ਤੇਜ ਪ੍ਰਚੰਡ ਅਖੰਡ ਮਹਾਂ ਛਬ ਦੁਜਨ ਦੇਖ ਪਰਾਵਹਗੇ ॥ ਜਿਮ ਪਉਨ ਪ੍ਰਚੰਡ ਬਹੈ ਪਤੂਆ ਸਬ ਆਪਨ ਹੀ ਉਡਿ ਜਾਵਹਗੇ ॥ ਬਢਿ ਹੈ ਜਿਤ ਹੀ ਤਿਤ ਧਰਮ ਦਿਸਾ ਕਹੂੰ ਪਾਪ ਨ ਢੂੰਢਤ ਪਾਵਹਗੇ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੯॥

ਬੜਾ ਤਿੱਖਾ ਤੇਜ ਹੋਵੇਗਾ, ਅਖੰਡ ਮਹਾਂ ਸੁੰਦਰ ਸੋਭਾ ਹੋਵੇਗੀ, ਜਿਸਨੂੰ ਵੇਖਕੇ ਦੁੱਜਨ (ਭੈੜੇ ਲੋਕ) ਇੰਵੇ ਭੱਜ ਜਾਣਗੇ ; ਜਿਵੇਂ ਤਿੱਖੀ ਹਵਾ ਦੇ ਵਗਣ ਨਾਲ ਬਿਰਛਾਂ ਦੇ ਟੁੱਟੇ ਹੋਏ ਪੱਤੇ ਉੱਡ ਜਾਂਦੇ ਹਨ । ਹਰ ਜਗ੍ਹਾ

ਤੇ ਧਰਮ ਦਾ ਪਸਾਰਾ ਹੋ ਜਾਵੇਗਾ ਅਤੇ ਪਾਪ ਕਿਤੇ ਢੂੰਢਿਆਂ ਵੀ ਨਹੀਂ ਲਭੇਗਾ । ਇਹ ਸੰਭਲ ਦੇਸ਼ ਦੇ ਚੰਗੇ ਭਾਗ ਹਨ ਜਿਥੇ ਹਰੀ ਜੀ ਆਪ ਮਨੁੱਖ ਦੇਹ ਧਾਰਕੇ ਆਉਣਗੇ ।

Perceiving his grandeur and immense elegance, the evil masses will run away; just like fallen leaves of trees which fly away when a sharp wind blows. Everywhere religion (justice) will prevail and evil will no where be found. The locale of Sambhal is auspicious where the Almighty incarnates in human form.

ਛੂਟਤ ਬਾਨ ਕਮਾਨਨਿ ਕੇ ਰਣਿ ਛਾਡਿ ਭਟਵਾ ਭਹਰਾਵਹਗੇ ॥
ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮਧਿ ਸੁਹਾਵਹਗੇ॥
ਗਣਿ ਸਿਧ ਪ੍ਰਸਿਧ ਸਮ੍ਰਿਧ ਸਨੈ ਕਰਿ ਉਚਾਇਕੈ ਕ੍ਰਿਤ ਸੁਨਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੦॥

ਕਮਾਨਾਂ ਦੇ ਵਿਚੋਂ ਬਾਨ ਛੁਟਦਿਆਂ ਹੀ ਰਣ ਭੂਮੀ ਨੂੰ ਛੱਡਕੇ ਸੂਰਮੇ ਭੱਜ ਤੁਰਨਗੇ। (ਸ਼ਿਵਜੀ) ਗਣ, (ਬਵੰਜਾ) ਬੀਰ ਤੇ ਬੈਤਾਲ ਆਦਿਕ ਡਰਾਉਣੀ ਸ਼ਕਲ ਵਾਲੇ ਰਣ ਵਿਚ ਉਚੇ ਸਿਰ ਕਰਕੇ ਸੋਭਾ ਪਾਉਣਗੇ। ਮਸ਼ਹੂਰ ਸਿਧਾਂ ਦੇ ਝੁੰਡ, ਸਮ੍ਰਿਧਾਂ (ਅਮੀਰਾਂ) ਦੇ ਸਮੇਤ ਹੀ ਹ'ਥ ਉਚਾ ਚੁਕਕੇ ਕੀਰਤੀ ਦੇ ਛੰਦ ਸੁਣਾਉਣਗੇ । ਇਹ ਸੰਭਲ ਦੇਸ਼ ਦੇ ਭਾਗ ਚੰਗੇ ਹਨ ਜਿਥੇ ਹਰੀ ਜੀ ਆਪ ਮਨੁ'ਖ ਦੇਹ ਧਾਰ ਕੇ ਆਉਣਗੇ ।

When the arrows start flying from the bows, the warriors (enemies) will retreat from the battlefield. The slaves (of Shiva), (52) birs and beitaals (a ghost tribe) etcetra will proudly adorn the battlefield. Groups of famous ascetics and the prominent will join, with raised hands, and sing praise (of Kalki). The locale of Sambhal is auspicious where the Almighty incarnates in human form.

ਰੂਪ ਅਨੂਪ ਸਰੂਪ ਮਹਾਂ ਅੰਗ ਦੇਖ ਅਨੰਗ ਲਜਾਵਹਗੇ ॥ ਭਵ ਭੂਤ ਭਵਾਨ ਸਦਾ ਸਭ ਠਉਰ ਸਬੈ ਠਹਰਾਵਹਗੇ ॥ ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੧॥

(ਜਿਨ੍ਹਾਂ ਦਾ) ਰੂਪ ਉਪਮਾਂ ਤੋਂ ਰਹਿਤ ਮਹਾਂ ਸੁੰਦਰ (ਹੋਵੇਗਾ, ਜਿਨ੍ਹਾਂ ਦੇ) ਅੰਗ (ਸਰੀਰ) ਨੂੰ ਵੇਖਕੇ ਅਨੰਗ (ਕਾਮਦੇਵ) ਭੀ ਸ਼ਰਮਿੰਦਾ ਹੋਵੇਗਾ । ਭੂਤ, ਭਵਿੱਖ ਅਤੇ ਵਰਤਮਾਨ ਸਮਾਂ ਸਾਰਾ ਹੀ ਠਹਿਰ ਜਾਵੇਗਾ । ਸੰਸਾਰ ਤੋਂ ਬੇਅੰਤਹਾ ਭਾਰ ਦੂਰ ਕਰਨ ਦੇ ਵਾਸਤੇ (ਹੀ ਪ੍ਰਭੂ ਆਪਣਾ ਨਾਮ) ਕਲਿਕੀ ਅਵਤਾਰ ਕਹਾਉਣਗੇ । ਇਹ ਸੰਭਲ ਦੇਸ਼ ਦੇ ਭਾਗ ਚੰਗੇ ਹਨ ਜਿਥੇ ਹਰੀ ਜੀ ਆਪ ਦੇਹ ਧਾਰਕੇ ਆਉਣਗੇ ।

His elegance will be beyond portrayal, which will even embarrass the sex god Kaam Deva (Adonis). The past, present and the future will stand still (admiring his splendour). The world will be rid of all evil and that is why he will be known as, the Almighty incarnation, Kalki. The locale of Sambhal is auspicious, where the Almighty incarnates in human form.

ਭੂਮ ਕੋ ਭਾਰ ਉਤਾਰ ਬਡੇ ਬਡੋਆਛ ਬਡੀ ਛਬ ਪਾਵਹਗੇ ॥ ਖਲ ਟਾਰ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਗੇ ॥ ਕਲ ਨਾਰਦ ਭੂਤ ਪਿਸਾਚ ਪਰੀ ਜੈ ਪੱਤ੍ਰ ਧਰੱਤ੍ਰ ਸੁਨਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੨॥

ਧਰਤੀ ਦੇ ਭਾਰ ਨੂੰ ਉਤਾਰਕੇ, ਵਡਿਆਂ ਤੋਂ ਵੀ ਵਡੀ ਸੋਭਾ ਪਾਉਣਗੇ। ਹਠੀ ਬਲਵਾਨਾ (ਦੇ ਅੰਬਾਰਾਂ) ਨੂੰ ਜੰਗ ਵਿਚ ਸ਼ਹੀਦ ਕਰਕੇ, ਬਦਲਾਂ ਦੀ ਗਰਜਨਾਂ ਵਾਂਗੂੰ ਗੜਗੱਜ ਪਾਉਣਗੇ। ਕਲ (ਮਿੱਠੀ ਧੁਨ ਵਿਚ) ਨਾਰਦ, ਭੂਤ (ਸਿਵਜੀ ਦੀ ਅੜਦਲ ਵਿਚ ਰਹਿਣ ਵਾਲੇ), ਪਿਸਾਚ (ਦੇਵਤਿਆਂ ਦੀ ਇਕ ਜਾਤੀ), ਪਰੀ (ਰਾਗਾਂ ਵਿਚ) ਫਤਹਿ ਨਾਮੇ ਨੂੰ ਧਰਤੀ ਤੇ ਸੁਣਾਉਣਗੇ । ਇਹ ਸੰਭਲ ਦੇਸ਼ ਦੇ ਭਾਗ ਚੰਗੇ ਹਨ ਜਿਥੇ ਹਰੀ ਜੀ ਆਪ ਦੇਹ ਧਾਰਕੇ ਆਉਣਗੇ ।

After relieving the burden (of evil) from this earth, he (Kalki) will be highly glorified. Following the annihilation of the army of assailants, he will roar like thunder in the battlefield. Narad, Bhoots (orderlies of Lord Shiva), Pisaach (a tribe of demi-gods) will sing in classical melody, the victory (of Kalki) on the earth. The locale of Sambhal is auspicious where the Almighty incarnates in human form.

ਝਾਰ ਕ੍ਰਿਪਾਨ ਜੁਝਾਰ ਬਡੇ ਰਣ ਮਧ ਮਹਾ ਛਬ ਪਾਵਹਗੇ ॥
ਧਰ ਲੁਥ ਪਲੁਥ ਬਿਥਾਰ ਘਣੀ ਘਨ ਕੀ ਘਟ ਜਿਉ ਘਹਰਾਵਹਗੇ॥ ਚਤੁਰਾਨਨ ਰੁਦ੍ਰ ਚਰਾਚਰ ਜੇਜੱਯ ਸੱਦਨ ਨੱਦ ਸੁਨਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੩॥

ਬੜੇ ਲੜਾਕੇ ਜੋਧੇ ਤਲਵਾਰਾਂ ਦਾ ਵਾਰ ਕਰਦੇ ਹੋਏ ਜੁੱਧ ਵਿਚ ਬੜੀ ਭਾਰੀ ਸੋਭਾ ਪਾਉਣਗੇ । ਧਰਤੀ ਉਤੇ ਲੋਥ ਉਪਰ ਲੋਥ ਦਾ ਖਲਾਰ ਕਰਕੇ, ਬਦਲਾਂ ਦੀ ਘਟਾਂ ਵਾਂਗੂੰ ਗਰਜਨਾ ਕਰਨਗੇ । ਬ੍ਰਹਮਾ, ਸ਼ਿਵਜੀ ਤੇ ਹੋਰ ਜੇਹੜੇ ਜੜ੍ਹ-ਚੇਤਨ ਹਨ, (ਸਾਰੇ ਹੀ) ਜੈ ਦੀ ਸੱਦ (ਧੁੰਨ) ਉਚੀ ਅਵਾਜ਼ ਨਾਲ ਸੁਨਾਉਣਗੇ। ਇਹ ਸੰਭਲ ਦੇਸ਼ ਦੇ ਭਾਗ ਚੰਗੇ ਹਨ ਜਿਥੇ ਹਰੀ ਜੀ ਆਪ ਦੇਹ ਧਾਰਕੇ ਆਉਣਗੇ ।

The courageous warriors brandishing their swords in the battle will be glorified. They will roar like thunder after piling and scattering the corpses (of their enemies). Lord Brahma, Lord Shiva and all the living and non-living beings will resound the victory note. The locale of Sambhal is auspicious where the Almighty incarnates in human form.

ਤਾਰ ਪ੍ਰਮਾਨ ਉਚਾਨ ਧੁਜਾ ਲਖ ਦੇਵ ਅਦੇਵ ਤ੍ਰਸਾਵਹਗੇ ॥
ਕਲਗੀ ਗਜ ਗਾਹ ਗਦਾ ਬਰਛੀ ਗਹਿਪਾਣ ਕ੍ਰਿਪਾਣ ਭਰਮਾਵਹਗੇ॥ ਜਗ ਪਾਪ ਸੰਭੂਹ ਬਿਨਾਸਨ ਕਉ ਕਲਕੀ ਕਲਿ ਧਰਮ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੪॥

ਤਾੜ (ਦਰੱਖਤ) ਜੇਡਾ ਉਚਾ ਝੰਡਾ ਵੇਖਕੇ ਦੇਵਤੇ ਅਤੇ ਦੈਂਤ ਡਰ ਜਾਣਗੇ। ਕਲਗੀ ਜਿਗਾਹ ਤੇ, ਗਦਾ ਤੇ ਬਰਛੀ (ਲੱਕ ਨਾਲ) ਅਤੇ ਹੱਥ ਵਿਚ ਤਲਵਾਰ (ਨੂੰ ਫੜਕੇ) ਘੁਮਾਉਣਗੇ । ਜਗਤ ਦੇ ਸਾਰੇ ਪਾਪਾਂ ਦਾ ਨਾਸ ਕਰਕੇ 'ਕਲਿਕੀ ਅਵਤਾਰ' ਬਹੁਤ ਸੁੰਦਰ ਧਰਮ ਨੂੰ ਚਲੌਣਗੇ। ਇਹ ਸੰਭਲ ਦੇਸ਼ ਦੇ ਭਾਗ ਚੰਗੇ ਜਿਥੇ ਹਰੀ ਜੀ ਆਪ ਦੇਹ ਧਾਰਕੇ ਆਉਣਗੇ ।

The demi-gods and the demons will be terrified when they glance at the tall (tree like) banner. Adorned with the plume (crest) on the forehead and armed with mace and spear he will brandish his sword. After obliterating all the evil, Kalki Ji will flourish a beautiful religion. The locale of Sambhal is auspicious where the Almighty incarnates in human form.

**ਪਾਨ ਕ੍ਰਿਪਾਨ ਅਜਾਨ ਭੁਜਾ ਰਣਿ ਰੂਪ ਮਹਾਨ ਦਿਖਾਵਹਗੇ ॥ ਪ੍ਰਿਤਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖ ਬਿਉਮ ਬਿਵਾਨ ਲਜਾਵਹਗੇ॥ ਗਣਿ ਭੂਤ ਪਿਸਾਚ ਪਰੇਤ ਪਰੀ ਮਿਲਿ ਜੀਤ ਕੈ ਗੀਤ ਗਵਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੫॥**

ਹੱਥ ਵਿਚ ਤਲਵਾਰ (ਫੜੀ ਹੋਵੇਗੀ), ਬਾਹਾਂ ਗੋਡਿਆਂ ਤੱਕ ਲੰਮੀਆਂ (ਹੋਣਗੀਆਂ, ਇਸ ਤਰ੍ਹਾਂ) ਜੁੱਧ ਭੂਮੀ ਵਿਚ ਮਹਾਨ ਸੁੰਦਰ ਰੂਪ ਵਿਖਾਉਣਗੇ। ਸੁੰਦਰ ਮੂਰਤੀਮਾਨ (ਕਲਕੀ ਜੀ) ਦੀ ਚਤਰ ਅਤੇ ਬੇਅੰਤ ਸ਼ੋਭਾ ਜਾਣ ਕਰਕੇ ਬਿਵਾਨਾਂ ਵਿਚ ਬੈਠੇ ਦੇਵਤੇ ਭੀ ਸ਼ਰਮਸਾਰ ਹੋਣਗੇ । ਸ਼ਿਵਜੀ ਦੇ ਗਣ (ਦਾਸ), ਭੂਤ, ਪਿਚਾਸ, ਪ੍ਰੇਤ ਤੇ ਪਰੀਆਂ ਮਿਲਕੇ ਜਿੱਤ ਦੇ ਗੀਤ ਗਾਉਣਗੇ । ਇਹ ਸੰਭਲ ਦੇਸ਼ ਦੇ ਭਾਗ ਚੰਗੇ ਜਿਥੇ ਹਰੀ ਜੀ ਮਨੁੱਖ ਦੇਹ ਵਿਚ ਆਉਣਗੇ ।

Wielding a sword in his long arms (reaching to his knees), he will present a very dazzling sight in the battlefield. Even the demi-gods in their flying crafts will feel embarrassed to see the most picturesque, brilliant and glorified Kalki Ji. Gann (the slaves of Lord Shiva), bhoots, pisaach, ghosts and the fairies, all will sing the victory

song. The locale of Sambhal is auspicious where the Almighty incarnates in human form.

ਬਾਜਤ ਡੰਕ ਅਤੰਕ ਸਮੈ ਰਣ ਰੰਗ ਤੁਰੰਗ ਨਚਾਵਹਗੇ ॥
ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਗੇ॥
ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖ ਸਬੈ ਰਹਸਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੬॥

(ਜਿਮ ਤਰ੍ਹਾਂ) ਪਰਲੋਂ ਸਮੇਂ (ਬੱਦਲ ਗਰਜਦੇ ਹਨ, ਉਸ ਤਰ੍ਹਾਂ) ਧੌਂਸੇ ਵਜਨਗੇ, ਅਤੇ ਰਣ ਭੂਮੀ (ਵਿਚ ਜੋਧੇ) ਰੰਗ ਬਰੰਗੇ ਘੋੜੇ ਨਚਾਉਣਗੇ। ਕਮਾਨ ਨੂੰ ਖਿੱਚ ਕੇ ਤੀਰ (ਚਲਾਉਣਗੇ, ਅਤੇ) ਹੱਥ ਵਿਚ ਗਦਾ,ਬਰਛੀ, ਨੇਜ਼ੇ ਅਤੇ ਤ੍ਰਿਸੂਲ ਲੈਕੇ ਘੁਮਾਉਣਗੇ । ਦੇਵਤਿਆਂ ਦੇ ਝੁੰਡ ਤੇ ਦੈਂਤਾਂ ਦੇ ਝੁੰਡ, ਪਿਸਾਚਾਂ ਦੇ ਝੁੰਡ ਤੇ ਪਰੀਆਂ ਦੇ ਝੁੰਡ (ਇਸ ਜੁੱਧ ਨੂੰ) ਵੇਖ ਕੇ ਸਾਰੇ ਅਨੰਦ ਪ੍ਰਸੰਨ ਹੋਵਣਗੇ । ਇਹ ਸੰਭਲ ਦੇਸ਼ ਦੇ ਭਾਗ ਚੰਗੇ ਜਿਥੇ ਹਰੀ ਜੀ ਮਨੁੱਖ ਦੇਹ ਵਿਚ ਆਉਣਗੇ ।

Similar to the doomsday thundering clouds, the war drums will resound and the colourful warriors with prancing steeds will pull the bow and shoot the arrows and will brandish the mace, spear, lance and the trident. The groups of demi-gods, demons, pisaachs and fairies will relish this battle. The locale of Sambhal is auspicious where the Almighty incarnates in human form.

ਜਗ ਜੀਤ ਆਪਨ ਕੀਨ ॥ ਸਭ ਅੰਤ ਕਾਲ ਅਧੀਨ ॥
ਇਹ ਭਾਂਤ ਪੂਰਨ ਸੁਧਾਰ ॥ ਭਏ ਚੌਬਿਸੇ ਅਵਤਾਰ ॥

ਜਗਤ ਨੂੰ ਜਿੱਤ ਕੇ ਜਿਨ੍ਹਾਂ ਨੇ ਆਪਣਾ ਕਰ ਲਿਆ ਸੀ । ਉਹ ਸਾਰੇ ਅੰਤ ਕਾਲ ਦੇ ਵੱਸ ਹੋ ਗਏ (ਮਰ ਗਏ)। ਇਸ ਤਰ੍ਹਾਂ ਪੂਰਨ ਸੁਧਾਰ ਕਰਨ ਵਾਲਾ । (ਵਿਸ਼ਨੂੰ ਦਾ) ਚੌਹਵੀਵਾਂ ਅਵਤਾਰ (ਕਲਕੀ) ਹੋਇਆ।

Those who conquered the earth and made it their own. Eventually all of them fell to the angel of doom (died). That is how the great reformer, Vishnu's twenty fourth incarnation, was known (Kalki).

ਇਤ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਚਤਰ ਬੀਸਵਾ ਅਵਤਾਰ ਬਰਨਨੰ ਸਮਾਪਤ ॥

Here in the Bachitter Natak Volume - the $24^{th}$ incarnation portrayal ends.

=============

# 'ਸੰਭਲ' ਬਾਰੇ ਕੁਝ ਜਾਣਕਾਰੀ

## ਸੰਭਲ

ਮਹਾਨ ਕੋਸ਼ ਵਿਚ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਜੀ ਨੇ 'ਸੰਭਲ' ਪੁਰ ਨੂੰ ਜ਼ਿਲਾ ਮੁਰਾਦਾਬਾਦ ਵਿਚ ਲਿਖਿਆ ਹੈ ਪਰ ਸ੍ਰੀ ਮਾਨ ਪੰਡਿਤ ਰਾਜ ਨਰੈਣ ਜੀ ਪਰਮ ਹੰਸ ਜੀ ਨੇ ਆਪਣੀ ਰਚਿਤ ਪੁਸਤਕ 'ਚਿਤਾਵਨੀ' ਵਿਚ ਸੰਭਲ ਦੇਸ਼ ਬਾਰੇ ਇਸ ਤਰ੍ਹਾਂ ਲਿਖਿਆ ਹੈ :-

"ਸੰਭਲ ਸਬੰਧੀ ਪੰਡਤਾਂ ਵਿਚ ਬੜਾ ਭਰਮ ਫੈਲਿਆ ਹੋਯਾ ਹੈ । ਪੁਰਾਣਾ ਦੇ ਟੀਕਿਆਂ ਵਿਚ ਉਨ੍ਹਾਂ ਨੇ ਉਸਨੂੰ ਜ਼ਿਲਾ ਮੁਰਾਦਾ ਬਾਦ ਵਿਚ ਲਿਖ ਦਿਤਾ ਹੈ, ਜੋ ਠੀਕ ਨਹੀਂ । ਮੈਂ ਬੜੀ ਭਾਰੀ ਖੋਜ ਤੋਂ ਉਪ੍ਰੰਤ ਪਤਾ ਕਢਿਆ ਹੈ ਕਿ ਗੋਬੀ ਦਾ ਪ੍ਰਸਿਧ ਰੇਤਥਲਾ ਚੀਨ ਦੇ ਉਤਰ ਵਿਚ ਹੈ। ਉਸਦੇ ਥੱਲੇ ਝੀਲ ਲਿਆਊਟਾਂਗ ਹੈ, ਪੂਰਬ ਵਿਚ ਕੋਰੀਆਂ ਹੈ, ਪੂਰਬ ਤੇ ਉਤਰ ਵਿਚ ਮਨਚੂਰੀਆ ਹੈ । ਸੰਭਲ ਓਥੇ ਹੈ ਜਿਥੇ ਕਿ ਭਗਤ ਵਤਸਲ ਕਲਿਕੀ ਅਵਤਾਰ ਦਾ ਜਨਮ ਹੋਯਾ ਹੈ ।

ਓਥੇ ਪਹਿਲਾਂ ਚਾਰੇ ਪਾਸੇ ਸਮੁੰਦਰ ਤੇ ਪਹਾੜ ਸੀ। ਅਜ ਕਲ ਰੇਤ ਹੈ, ਬਾਹਰ ਦਾ ਕੋਈ ਮਨੁਸ਼ ਉਤੇ ਨਹੀਂ ਜਾ ਸਕਦਾ। ਉਸਦੇ ਦਖਣ ਵਲ ਚੀਨ ਦੇਸ਼ ਹੈ ।

ਇਸ ਸੰਭਲ ਨੂੰ ਵੈਵਸਵਤ ਮਨੁ ਨੇ ਵਰਤਮਾਨ ਸਤਵੇਂ ਮਨ ਵੰਤਰ ਦੇ ਪਹਿਲੇ ਸਤਿਯੁਗ ਵਿਚ ਵਸਾਇਆ ਸੀ। ਪਹਿਲੇ ਪਹਿਲ ਗੋਬੀ ਸਮੁੰਦਰ ਦੇ ਕੰਢੇ ਵਸੋਂ ਹੋਈ ਸੀ, ਕੰਢੇ ਦੇ ਦੂਸਰੇ ਪਾਸੇ ਵਧੇਰੇ ਆਬਾਦੀ ਹੋ ਗਈ ਸੀ । ਉਸ ਤੋਂ ਉਪ੍ਰੰਤ ਗੋਬੀ ਵਿਚ ਸੰਭਲ ਸ਼ਹਿਰ ਵਸਾਇਆ ਗਿਆ ਸੀ । ਓਥੇ ਕਈ ਪਹਾੜ ਵੀਹ ਵੀਹ ਮੀਲ ਤਕ ਫੈਲੇ ਹੋਏ ਸਨ ਤੇ ਥਲੇ ਦੀਆਂ ਪਹਾੜੀਆਂ ਦੇ ਵਿਚ ਵਡੀਆਂ ੨ ਘਾਟੀਆਂ ਸਮੁੰਦਰ ਤਕ ਖਿਲਰੀਆਂ ਹੋਈਆਂ ਸਨ। ਇਹ ਸਾਰਾ ਥਾਂ ਹੀ ਸੰਭਲ ਕਹਾਉਂਦਾ ਸੀ। ਡਾਕਟਰ ਐਨੀ ਬੀਸੰਟ ਨੇ ਇਸ ਵਿਸ਼ੇ ਤੇ ਵਿਸਥਾਰ ਪੂਰਬਕ

ਲਿਖਿਆ ਹੈ। ਬ੍ਰਹਮਾਂ ਦੇ ਪੁਤ੍ਰ ਸਨਕ, ਸਨੰਦਨ, ਸੰਤਕੁਮਾਰ ਤੇ ਸਨਾਤਨ ਇਸੇ ਹੀ ਸੰਭਲ ਵਿਚ ਰਹਿੰਦੇ ਹਨ। ਵਰਤਮਾਨ ਦੈਵਸਵਤ ਮਤ, ਦੇਵਾਪਿ ਮਰੂ ਤੇ ਮਹਾਂਰਿਸ਼ੀ ਭ੍ਰਿਗੂ ਤੇ ਹੋਰ ਕਈ ਰਿਸ਼ੀ ਭੀ ਓਥੇ ਰਹਿੰਦੇ ਹਨ। ਹਰ ਸੱਤਵੇਂ ਵਰ੍ਹੇ ਮਹਾਂਰਿਸ਼ੀ ਆਦਿ ਇਕੱਤ੍ਰ ਹੁੰਦੇ ਹਨ। ਉਸ ਵਿਚ ਸੰਤ ਕੁਮਾਰ ਦਾ ਉਪਦੇਸ਼ ਹੁੰਦਾ ਹੈ। ਸਰਸੁਏਨ ਹਡਿਨ ਸਵੀਡਨ ਨਿਵਾਸੀ ੧੯੯੯ ਈਸਵੀ ਵਿਚ ਓਥੇ ਗਏ ਸਨ। ਤਦ ਤੋਂ ਕੋਈ ਹੋਰ ਨਹੀਨ ਗਿਆ। ਉਨ੍ਹਾਂ ਦੇ ਸਭ ਸਾਥੀ ਰੇਤ ਦੇ ਝਖੜ ਵਿਚ ਦਬਕੇ ਮਰ ਗਏ ਸਨ। ਉਨ੍ਹਾਂ ਨੇ ਆਕੇ ਇਹ ਉਪਰ ਦਾ ਬ੍ਰਿਤਾਂਤ ਲਿਖਿਆ ਹੈ। ਉਨ੍ਹਾਂ ਦੀ ਛਪੀ ਕਿਤਾਬ ਵੀ ਮਿਲਦੀ ਹੈ ।

ਕਲਿਕੀ ਪੁਰਾਣ ਵਿਚ ਆਉਂਦਾ ਹੈ ਕਿ ਸੰਭਲ ਸਤ ਯੋਜਨ ਅਰਥਾਤ ੨੮ ਕੋਹਾਂ ਵਿਚ ਫੈਲਿਆ ਹੋਇਆ ਹੈ, ਪ੍ਰੰਤੂ ਜ਼ਿਲਾ ਮੁਰਾਦਾਬਾਦ ਦਾ ਸੰਭਲ ਇਕ ਕੋਹ ਵਿਚ ਭੀ ਨਹੀਂ, ਇਸ ਕਾਰਨ ਜਿਸ ਸੰਭਲ ਵਿਚ ਭਗਵਾਨ ਕਲਕੀ ਦਾ ਜਨਮ ਹੋਇਆ ਹੈ, ਉਹ ਗੋਬੀ ਮੰਗੋਲੀਆ ਸਾ ਸੰਭਲ ਹੈ, ਜੋ ਏਸ਼ੀਆ ਵਿਚ ਹੈ। ਏਸ਼ੀਆ ਦਾ ਨਕਸ਼ਾ ਵੇਖਣ ਤੋਂ ਪਤਾ ਲਗੇਗਾ ਕਿ ਜ਼ਿਲਾ ਮੁਰਾਦਾਬਾਦ ਦਾ ਕਸਬਾ ਸੰਭਲ ਹੈ ਸ਼ੰਭਲ ਨਹੀਂ ਹੈ। ਪੰਡਿਤਾਂ ਨੇ ਇਹ ਵੀ ਆਪਣੀ ਅਗਿਆਤ ਨਾਲ ਗੱਪ ਉਡਾ ਰੱਖੀ ਹੈ ਕਿ ਭਗਵਾਨ ਨੂੰ ਜਨਮ ਲੈਂਦੇ ਹੀ ਬ੍ਰਹਮਾ ਦੀ ਆਗਿਆਂ ਨਾਲ ਆਪਣੇ ਆਸ਼੍ਰਮ ਮਹੇਂਦਰ ਪ੍ਰਬਤ ਪਰ ਲੈ ਗਏ ਹਨ। ਪੰਚਾਂਗਾਂ ਵਿਚ ਕਲਿਕੀ ਅਵਤਾਰ ਦਾ ਜਨਮ ਸੌਣ ਦੇ ਮਹੀਨੇ ਵਿਚ ਲਿਖਿਆ ਹੈ, ਇਹ ਭੀ ਗਲਤ ਹੈ ਇਸੇ ਤਰਾਂ ਪੰਡਿਤਾਂ ਨੇ ਬੜੀ ਗੜ ਬੜ ਪਾ ਰਖੀ ਹੈ।

******************************

## Some more Information about 'Sambhal'

# Shambhala

From Wikipedia, the free encyclopedia

In Tibetan Buddhist and Indian Hindu/Buddhist traditions, Shambhala (also spelled Shambala or Shamballa is a mythical kingdom hidden somewhere in Inner Asia. It is mentioned in various ancient texts, including the Kalachakra Tantra and the ancient texts of the Zhang Zhung culture which predated Tibetan Buddhism in western Tibet. The Bön scriptures speak of a closely related land called Olmolungring.

Hindu texts such as Vishnu Purana mention Shambhala as the birth place of Kalki, the final incarnation of Vishnu who will usher in a new Golden Age (Satya Yuga).

Whatever it's historical basis, Shambhala gradually came to be seen as a Buddhist Pure Land, a fabulous kingdom whose reality is visionary or spiritual as much as physical or geographic. It was in this form that the Shambhala myth reached the West, where it influenced non-Buddhist as well as Buddhist spiritual seekers — and, to some extent, popular culture in general.

## IN THE BUDDHIST KALACHAKRA TEACHINGS

Sambhala (this is the form found in the earliest Sanskrit manuscripts of Kalachakra texts; the Tibetans

usually transliterated this as "Shambhala"; Tib. *bde 'byung*) is a Sanskrit term of uncertain derivation. Commonly it is understood to be a "place of peace/tranquility/ happiness". Shakyamuni Buddha is said to have taught the Kalachakra tantra on request of King Suchandra of Shambhala; the teachings are also said to be preserved there. Shambhala is believed to be a society where all the inhabitants are enlightened, actually a Buddhist Pure Land, centered by a capital city called Kalapa.

The Buddhist myth of Shambhala is an adaptation of the earlier Hindu myth of Kalki of Sambhala found in the Mahabharata and the Puranas.[1]

Shambhala is ruled over by Lord Maitreya. The Kalachakra prophesies that when the world declines into war and greed, and all is lost, the 25th Kalki king will emerge from Shambhala with a huge army to vanquish "Dark Forces" and usher in a worldwide Golden Age. Using calculations from the Kalachakra Tantra, scholars such as Alex Berzin put this date at 2424 AD.

Manjushri Yashas (Tib. *Rigdan Tagpa*) is said to have been born in 159 BC and ruled over a kingdom of 300,510 followers of the Mlechha (Yavana or "western") religion, some of whom worshiped the sun. He is said to have expelled all the heretics from his dominions but later, after hearing their petitions, allowed them to return. For their benefit, and the benefit of all living beings, he explained the Kalachakra teachings. In 59 BC he abdicated his throne to his son, PuGdaàika, and died soon afterwards, entering the Sambhoga-káya of Buddhahood.

As with many concepts in the Kalachakra Tantra, the idea of Shambhala is said to have "outer", "inner", and

"alternative" meanings. The outer meaning understands Shambhala to exist as a physical place, although only individuals with the appropriate karma can reach it and experience it as such. As the 14th Dalai Lama noted during the 1985 Kalachakra initiation in Bodhgaya, Shambhala is not an ordinary country:

Although those with special affiliation may actually be able to go there through their karmic connection, nevertheless it is not a physical place that we can actually find. We can only say that it is a pure land, a pure land in the human realm. And unless one has the merit and the actual karmic association, one cannot actually arrive there.

There are various ideas about where this society is located, but it is often placed in central Asia, north or west of Tibet. Ancient Zhang Zhung texts identify Shambhala with the Sutlej Valley in Punjab, India. Mongolians identify Shambala with certain valleys of southern Siberia. In Altai folklore Mount Belukha is believed to be the gateway to Shambhala. Modern Buddhist scholars seem to now conclude that Shambhala is located in the higher reaches of the Himalayas in what is now called the Dhauladhar mountains around Mcleodganj. The current Dalai Lama manages the Tibetan government in exile from Mcleodganj

The inner and alternative meanings refer to more subtle understandings of what Shambhala represents in terms of one's own body and mind (inner), and the meditation practice (alternative). These two types of symbolic explanations are generally passed on orally from teacher to student.

The first Kalachakra masters of the tradition disguised themselves with pseudonyms, so the Indian oral traditions recorded by the Tibetans contain a mass of contradictions with regard to chronology.

WESTERN RECEPTIONS

Westerners have often been fascinated with the idea of Shambhala, often based on fragmented accounts from the Kalachakra tradition. Tibet and its ancient traditions were largely unknown to westerners until the twentieth century; whatever little information westerners received was haphazard at best.

The first information that reached western civilization about Shambhala came from the Portuguese Catholic missionary Estêvão Cacella, who had heard about Shambhala (which they transcribed as "Xembala"), and thought it was another name for Cathay or China. In 1627 they headed to Tashilhunpo, the seat of the Panchen Lama and, discovering their mistake, returned to India.

The Hungarian scholar Sándor Kõrösi Csoma, writing in 1833, provided the first geographic account of "a fabulous country in the north...situated between 45' and 50' north latitude". Interestingly enough, due north from India to between these latitudes is eastern Kazakhstan, which is characterized by green hills, low mountains, rivers, and lakes. This is in contrast to the landscape of the provinces of Tibet and Xinjiang in eastern China, which are high mountains and arid.

The concept of Shangri-La, as first described in James Hilton's 1933 novel *Lost Horizon*, is claimed to have been inspired by the Shambhala myth (as well as

then-current National Geographic articles on Eastern Tibet Kham).

Shambhala appears in several science fiction stories of the 1930s.

During the late-19th century, Theosophical Society co-founder HP Blavatsky alluded to the Shambhala myth, giving it currency for Western occult enthusiasts. Madame Blavatsky, who claimed to be in contact with a Great White Lodge of Himalayan Adepts, mentions Shambhala in several places, but without giving it especially great emphasis. (The Mahatmas, we are told, are also active around Shigatse and Luxor.)

Later esoteric writers further emphasized and elaborated on the concept of a hidden land inhabited by a hidden mystic brotherhood whose members labor for the good of humanity. Alice A. Bailey claims Shambhala (her spelling) is an extra-dimensional or spiritual reality on the etheric plane, a spiritual centre where the governing deity of Earth, Sanat Kumara, dwells as the highest Avatar of the Planetary Logos of Earth, and is said to be an expression of the Will of God. Nicholas and Helena Roerich led a 1924-1928 expedition aimed at Shambhala.

Inspired by Theosophical lore and several visiting Mongol lamas, Gleb Bokii, the chief Bolshevik cryptographer and one of the bosses of the Soviet secret police, along with his writer friend Alexander Barchenko, embarked on a quest for Shambhala, in an attempt to merge Kalachakra-tantra and ideas of Communism in the 1920s. They contemplated a special expedition to Inner Asia to retrieve the wisdom of Shambhala - the project fell through as a result of intrigues within the Soviet

intelligence service, as well as rival efforts of the Soviet Foreign Commissariat that sent its own expedition to Tibet in 1924.

French Buddhist Alexandra David-Néel associated Shambhala with Balkh in present day Afghanistan, also offering the Persian *Sham-i-Bala*, "elevated candle" as an etymology of its name. In a similar vein, the Gurdjieffian J. G. Bennett published speculation that Shambhala was *Shams-i-Balkh*, a Bactrian sun temple.[15]

Among other things, in a secret laboratory affiliated with the secret police, Bokii and Barchenko also experimented with Buddhist spiritual techniques, trying to find a key to engineer perfect communist human beings. Similarly, Heinrich Himmler and Rudolf Hess sent a German expedition to Tibet in 1930, and then again in 1934-35, and in 1938-39. Some later occultists, noting the Nazi link, view Shambhala (or the closely related underground realm of Aghartha) as a source of negative manipulation by an evil (or amoral) conspiracy.

Chōgyam Trungpa, a Tibetan Buddhist lama, used the "Shambhala" name for certain of his teachings, practices, and organizations (e.g. Shambhala Training, Shambhala International, Shambhala Publications), referring to the root of human goodness and aspiration. In Trungpa's view, Shambhala has its own independent basis in human wisdom that does not belong to East or West, or to any one culture or religion

************************************

# ਸ਼ਸਤਰ ਨਾਮ ਮਾਲਾ
## Shaster Naam Mala'
## (Garland of Weapons)

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ ॥
ਇੱਕ (ਅਦੁੱਤੀ) ੴ ਅੰਕਾਰ ਵਹਿਗੁਰੂ ਦੀ ਜੈ ਹੋਵੇ ।

The one (and only) Saviour - Unique Lord - Victory to thee.

ਸ੍ਰੀ ਭਗਉਤੀ ਜੀ ਸਹਾਇ ॥
ਸ੍ਰੀ ਭਗੌਤੀ ਜੀ (ਅਕਾਲ ਪੁਰਖ ਦੀ ਅਨੰਤ ਅਤੇ ਅਸੀਮ ਸ਼ਕਤੀ- ਮਾਂ ਭਗੌਤੀ) ਦੀ ਸਹਾਇਤਾ ਹੋਵੇ ।

Invocation to Sri Bhagauti ('Mother Goddess Bhagauti'- the eternal and infinite supreme power of God) for assistance.

ਪਾਤਸਾਹੀ ੧੦
ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਉਚਾਰਨ ਕੀਤੀ ਬਾਣੀ ।

The narration (Bani) of the tenth Master Sri Guru Gobind Singh Ji.

## ਦੋਹਰਾ॥ Couplet

ਸਾਂਗ ਸਰੋਹੀ ਸੈਫ ਅਸਿ ਤੀਰ ਤੁਪਕ ਤਰਵਾਰ ।
ਸੱਤ੍ਰਾਂਤਕ ਕਵਚਾਂਤਕਰ ਕਰੀਐ ਰੱਛ ਹਮਾਰ ॥੧॥

ਸਾਂਗ (ਬਰਛੀ), ਸਰੋਹੀ (ਸਿਰੋਹੀ ਨਗਰ,ਰਾਜਪੂਤਾਨੇ ਵਿਚ ਬਣੀ ਬਹੁਤ ਕਾਟ ਕਰਨ ਵਾਲੀ ਤਲਵਾਰ), ਸੈਫ (ਸਿੱਧੀ ਤਲਵਾਰ), ਅਸਿ (ਟੇਢੀ (ਖਮਦਾਰ) ਤਲਵਾਰ ਦੀ ਕਿਸਮ), ਤੀਰ, ਤੁਪਕ (ਛੋਟੀ ਤੋਪ ਜਾਂ ਬੰਦੂਕ) (ਅਤੇ) ਤਰਵਾਰ (ਸ਼ਤਰੂ ਦਾ ਵਾਰ ਰੋਕਣ ਵਾਲੀ) ।
ਸੱਤ੍ਰਾਂਤਕ (ਖੜਗ ਵੈਰੀ ਦਾ ਅੰਤ ਕਰਨ ਵਾਲਾ), ਕਵਚਾਂਤਕ (ਕਵਚਾਂ ਨੂੰ ਤੋੜਨ ਵਾਲੀ ਤਲਵਾਰ), (ਇਹ ਸਭ) ਸਾਡੀ ਰਛਿਆ ਕਰਨ ।

Spear, Sarohi (special sword made in Sarohi, Rajasthan), Saif (straight sword), Asi (bent sword), arrow, gun and Turwar (sword).
Satrantak (sword - destroyer of the enemy), Kavchantak (armour severing sword) -
(all these weapons) (please) protect us.

### ਦੋਹਰਾ॥

ਅਸਿ ਕ੍ਰਿਪਾਨ ਧਾਰਾ ਧਰੀ ਸੈਫ ਸੂਲ ਜਮਦਾਢ ।
ਕਵਚਾਂਤਕ ਸੱਤਰਾਂਤਕਰ ਤੇਗ ਤੀਰ ਧਰ ਬਾਢ ॥੨॥

ਅਸਿ (ਤਲਵਾਰ), ਕ੍ਰਿਪਾਨ ਤੇਜ਼ ਧਾਰਵਾਲੀ, ਸੈਫ (ਸਿੱਧੀ ਤਲਵਾਰ), ਸੂਲ (ਤ੍ਰਿਸੂਲ) (ਅਤੇ) ਜਮਦਾਢ (ਕਟਾਰ ਦੋ ਮੂਹਾਂ ਵਾਲੀ) ।
ਕਵਚਾਂਤਕ (ਤਲਵਾਰ ਦੀ ਕਿਸਮ), ਸਤਰਾਂਤਕ (ਵਡਾ ਖੜਗ), ਤੇਗਾ, ਤੀਰ ਅਤੇ (ਤਲਵਾਰ) ਧੜ ਨੂੰ ਵਢਣ ਵਾਲੀ ।

Asi (bent sword), a very sharp Sword, Saif (straight sword), trident and Jamdaadh (dagger with two blades).
Kavchantak, Satrantak (large sword), Tega (broad & straight sword), arrow and (sword) that cuts through the torso.

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ।
ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ॥੩॥

ਅਸਿ (ਇਕ ਕਿਸਮ ਦੀ ਤਲਵਾਰ), ਕ੍ਰਿਪਾਨ, ਖੰਡਾ, ਖੜਗ, ਬੰਦੂਕ,

ਤਬਰ (ਗੰਡਾਸਾ) (ਅਤੇ) ਤੀਰ ।
ਸੈਫ (ਸਿਧੀ ਤਲਵਾਰ), ਸਿਰੋਹੀ, ਸੈਹਥੀ (ਬਰਛੀ), ਇਹੋ ਸਾਡੇ ਆਚਾਰਯ (ਗੁਰੂ) ਹਨ ।

Asi, Kirpan (sword), Khanda (double-edged blade), Kharag (sword), Gun, Tabar (battle-axe) and arrow.
Saif (straight sword), Sarohi, Sehthi (spear), (all these) are our Guru (guide).

ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰ ।
ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵਪਾਰ ॥੪॥

ਤੀਰ ਵੀ ਤੂੰਹੀਂ ਹੈ, ਬਰਛੀ ਵੀ ਤੂੰਹੀਂ ਹੈ, (ਅਤੇ) ਤੂੰਹੀਂ ਤਬਰ (ਗੰਡਾਸਾ) ਅਤੇ ਸ਼ਤਰੂ ਦੇ ਵਾਰ ਰੋਕਣ ਵਾਲੀ ਤਲਵਾਰ ਹੈਂ ।
ਜੋ ਵੀ ਤੇਰਾ ਨਾਮ ਜਪਦਾ ਹੈ ਉਹ ਇਸ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ ।

You are the arrow, spear, battle-axe and sword.
Whosoever contemplates on your name crosses the ocean of life and death.

ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ ।
ਤੁਹੀਂ ਨਿਸਾਨੀ ਜੀਤ ਕੀ ਆਜੁ ਤੁਹੀ ਜਗ ਬੀਰ ॥੫॥

ਕਾਲ ਵੀ ਤੂੰ ਹੀ ਹੈ ਅਤੇ ਕਾਲ ਦੀ ਨਾਸ਼ਕ ਕਾਲੀ ਵੀ ਤੂੰ ਹੀ ਹੈ, (ਅਤੇ) ਤੂੰ ਹੀ ਤੇਗ (ਤਲਵਾਰ) ਅਤੇ ਤੀਰ ਹੈਂ ।
ਵਿਜੈ ਦੀ ਤੂੰਹੀਂ ਨਿਸ਼ਾਨੀ ਹੈਂ ਅਤੇ ਤੂੰਹੀਂ ਜਗ ਵਿਚ ਬੀਰ (ਬਹਾਦਰ) ਹੈਂ ।

You are death and are 'Kali', the goddess of death and you are the sword and the arrow.
You are the emblem of victory and the bravest of warriors in the universe.

ਤੁਹੀ ਸੂਲ ਸੈਥੀ ਤਬਰ ਤੂੰ ਨਿਖੰਗ ਅਰੁ ਬਾਨ ।
ਤੁਹੀ ਕਟਾਰੀ ਸੇਲ ਸਭ ਤੁਮਹੀ ਕਰਦ ਕ੍ਰਿਪਾਨ ॥੬॥

ਤੂਹੀਂ ਤ੍ਰਿਸੂਲ, ਬਰਛੀ, ਗੰਡਾਸਾ (ਅਤੇ) ਤੂੰਹੀਂ ਨਿਖੰਗ (ਤਰਕਸ਼=ਭੱਥਾ) ਅਤੇ ਬਾਣ ਹੋ ।

ਤੂੰਹੀ ਕਟਾਰੀ, ਸੇਲ (ਨੇਜ਼ਾ), ਕਰਦ ਅਤੇ ਕ੍ਰਿਪਾਨ ਵੀ ਸਭ ਤੂਹੀਂ ਹੋ।

You are the trident, spear, battle-axe, the quiver and the arrow.
You are also the dagger, lance, karad (small sword) and the sword.

ਸਸਤ੍ਰ ਅਸਤ੍ਰ ਤੁਮਹੀ ਸਿਪਰ ਤੁਮਹੀ ਕਵਚ ਨਿਖੰਗ ।
ਕਵਚਾਂਤਕ ਤੁਮਹੀਂ ਬਨੇ ਤੁਮ ਬਿਆਪਕ ਸਰਬੰਗ ॥੭॥

ਸ਼ਸਤਰ, ਅਸਤਰ (ਜੋ ਫੈਂਕਿਆ ਜਾਵੇ), ਸਿਪਰ (ਢਾਲ) (ਅਤੇ) ਤੂੰਹੀਂ ਕਵਚ (ਸੰਜੋਅ) ਹੈ ਅਤੇ ਨਿਖੰਗ (ਤਰਕਸ਼) ਹੈ ।
ਕਵਚਾਂਤਕ (ਸੰਜੋਅ ਦੀ ਨਾਸ਼ਕ ਤਲਵਾਰ) ਵੀ ਤੂੰਹੀਂ ਬਣੀ ਹੈਂ ਅਤੇ ਤੂੰਹੀ ਸਰਬ ਵਿਆਪਕ ਹੈਂ ।

You are the armament, shield, armour and the quiver.
The sword is your image and you are universally present.

ਸ੍ਰੀ ਤੂੰ ਸਭ ਕਾਰਨ ਤੁਹੀਂ ਤੂੰ ਬਿੱਦਿਯਾ ਕੋ ਸਾਰ ।
ਤੁਮ ਸਭ ਕੋ ਉਪਰਾਜ ਹੀ ਤੁਮਹੀ ਲੇਹੁ ਉਬਾਰ ॥੮॥

ਤੂੰਹੀਂ ਸਰਬੋਤਮ ਅਤੇ ਸਾਰੇ ਕਾਰਣ (ਸਬੱਬ) ਤੇਰੇ ਹੀ ਕਰਕੇ ਹਨ, ਤੂੰਹੀ ਵਿਦਿਆ ਦਾ ਸਾਰ (ਨਿਚੋੜ) ਹੈਂ।
ਤੂੰ ਸਾਰਿਆਂ ਦੀ ਪ੍ਰਤਿਨਿਧ ਅਤੇ ਸਾਰਿਆਂ ਨੂੰ ਮੁਕਤੀ ਬਖਸ਼ਦੀ ਹੈਂ ।

You are the supreme and doer of everything and are the essence of knowledge.
You represent all and confer liberation upon them.

ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਅਨ ਉਪਾਇ ।
ਕਉਤਕ ਹੇਰਨ ਕੇ ਨਮਿਤ ਤਿਨਮੋਂ ਬਾਦ ਬਢਾਇ ॥੯॥

ਤੂੰਹੀਂ ਦਿਨ ਅਤੇ ਤੂੰਹੀਂ ਰਾਤ ਹੈਂ ਅਤੇ ਤੂੰਹੀਂ ਜੀਵਨ ਦੇਣ ਵਾਲੀ ਹੈਂ।
ਚਮਤਕਾਰ ਕਰਨ ਲਈ ਤੂਹੀਂ (ਜੀਵਾਂ ਵਿਚ) ਵਿਰੋਧ (ਟਕਰਾ) ਕਰਾਉਂਦੀ ਹੈਂ ।

You are the day and you are the night and you are the granter of life.
To perform miracles you incite them to quarrel amongst themselves.

ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ ।
ਰੱਛ ਕਰੋ ਹਮਰੀ ਸਦਾ ਕਵਚਾਂਤਕ ਕਰਵਾਰ ॥੧੦॥

ਅਸਿ (ਕਟਣ ਵਾਲੀ ਤਲਵਾਰ), ਖੰਡਾ, ਖੜਗ, ਸੈਫ (ਸਿੱਧੀ ਤਲਵਾਰ), ਤੇਗ ਅਤੇ ਤਲਵਾਰ ।
ਸਾਡੀ ਰਛਿਆ ਹਮੇਸ਼ਾਂ ਕਰੇ (ਐ) ਕਵਚਾਂ ਨੂੰ ਤੋੜਨ ਵਾਲੀ ਤਲਵਾਰ ਅਤੇ ਕਰਵਾਰ(ਸ਼ਮਸ਼ੀਰ=ਤਲਵਾਰ)।

Asi (sword), Khanda, Kharag, Saif (straight sword), Teg (sword type) and Tulvar (sword).
Always protect us O armour breaking sword and karwaar (shamsheer sword)

ਤੁਹੀ ਕਟਾਰੀ ਦਾੜ੍ਹ ਜਮ ਤੂੰ ਬਿਛੂਓ ਅਰ ਬਾਨ ।
ਤੋਪਤ ਪਦ ਜੇ ਲੀਜੀਐ ਰੱਛ ਦਾਸ ਮੁਹਿ ਜਾਨ ॥੧੧॥

ਤੂੰਹੀ ਕਟਾਰੀ ਹੈਂ, ਜਮਾਂ ਨੂੰ ਦਾੜ੍ਹਨ ਵਾਲੀ ਅਤੇ ਬਿੱਛੂ ਵਰਗੇ ਡੰਗ ਵਾਲੀ ਕਟਾਰ ਅਤੇ ਤੀਰ ਹੈਂ ।
ਆਪਣੇ ਚਰਨਾਂ ਵਿਚ ਮੈਨੂੰ ਰਖਕੇ ਮੇਰੀ ਰਕਸ਼ਾ, ਆਪਣਾ ਦਾਸ ਜਾਣਕੇ ਕਰੋ ।

You are the Katar (which destroys the demons), Bichhua (crooked dagger) and the arrow.
(Please) let me prostrate at your feet, and protect me as your (humble) slave.

ਬਾਂਕ ਬੱਜ੍ਰ ਬਿਛੂਓ ਤੁਹੀਂ ਤੁਹੀਂ ਤਬਰ ਤਰਵਾਰ ।
ਤੁਹੀਂ ਕਟਾਰੀ ਸੈਹਥੀ ਕਰੀਐ ਰੱਛ ਹਮਾਰਿ ॥੧੨॥

ਬਾਂਕ (ਡਿੰਗ=ਤਲਵਾਰ), ਬੱਜਰ (ਗਦਾ), ਬਿਛੂਆ (ਬਿਛੂ ਦੇ ਡੰਗ ਜੇਹਾ ਪੇਸ਼ ਕਬਜ਼), ਤੂੰਹੀਂ ਹੈ ਅਤੇ ਤੂੰਹੀਂ ਤਬਰ (ਛਵੀ=ਗੰਡਾਸਾ) ਅਤੇ ਤਲਵਾਰ ਹੈ ।
ਤੂਹੀਂ ਕਟਾਰ ਅਤੇ ਬਰਛੀ ਹੈਂ- ਸਾਡੀ ਰਕਸ਼ਾ ਕਰੋ।
You are the Baank (kind of sword), mace, dagger, battle-axe and the sword.
You are the dagger and the spear - kindly protect us.

ਤੁਮਹੀ ਗੁਰਜ ਤੁਮਹੀ ਗਦਾ ਤੁਮਹੀ ਤੀਰ ਤੁਫੰਗ ।
ਦਾਸ ਜਾਨ ਮੋਰੀ ਸਦਾ ਰੱਛ ਕਰੋ ਸਰਬੰਗ ॥੧੩॥

ਤੂੰਹੀ ਗੁਰਜ, ਤੂੰਹੀਂ ਗਦਾ ਅਤੇ ਤੂੰਹੀਂ ਤੀਰ ਅਤੇ ਤੁਫੰਗ (ਬੰਦੂਕ) ਹੈ।
ਆਪਣਾ ਦਾਸ ਜਾਣਕੇ ਮੋਰੀ ਰਕਸ਼ਾ ਕਰੋ ਐ (ਸਰਬੰਗ) ਸਰਬਗਯ ।

You are the mace, (knobbed) club, arrow and the tufang (matchlock musket).
Think of me as your slave and protect me O omniscient (power)

ਛੁਰੀ ਕਲਮਰਿਪੁ ਕਰਦ ਭਨ ਖੰਜਰ ਬੁਗਦਾ ਨਾਇ ।
ਅਰਧ ਰਿਜਕ ਸਭ ਜਗਤ ਕੋ ਮੁਹਿ ਤੁਮ ਲੇਹੁ ਬਚਾਇ ॥੧੪॥

ਛੁਰੀ, ਕਲਮਰਿਪੁ (ਚਾਕੂ), ਕਰਦ, ਭਨ (ਕਹਿਣ ਨੂੰ), ਖੰਜਰ, ਬੁਗਦਾ (ਇਕ ਪ੍ਰਕਾਰ ਦਾ ਖਮਦਾਰ ਪੇਸ਼ਕਬਜ਼), ਜੋ ਨਾਮ ਹਨ ।
ਸਾਰੇ ਜਗਤ ਦੇ ਰਿਜਕਾਂ ( ਇਥੇ ਅਰਥ=ਮਾਯਾ) ਤੋਂ ਮੈਨੂੰ ਬਚਾਓ।

All these names - Knife, sharpening small knife, Karad (small symbolic sword), dagger, Bugda (a bent cutlass or dagger)
Please help me from all the worldly illusions.

ਪ੍ਰਿਥਮ ਉਪਾਵਹੁ ਜਗਤ ਤੁਮ ਤੁਮਹੀਂ ਪੰਥ ਬਨਾਇ ।
ਆਪ ਤੁਮਹੀ ਝਗਰਾ ਕਰੋ ਤੁਮਹੀਂ ਕਰੋ ਸਹਾਇ ॥੧੫॥

ਸਭ ਤੋਂ ਪਹਿਲਾਂ (ਤੈਂ) ਹੀ ਜਗਤ ਨੂੰ ਰਚਿਆ ਹੈ ਅਤੇ ਤੂੰਹੀਂ (ਵਖਰੇ) ਪੰਥ ਬਣਾਏ ਹਨ ।
ਤੂੰ ਆਪ ਹੀ (ਇਨ੍ਹਾਂ ਵਿਚ)ਝਗੜਾ ਕਰਾਉਂਦੀ ਹੈਂ ਅਤੇ ਆਪ ਹੀ ਸਹਾਇਤਾ ਕਰਦੀ ਹੈਂ ।

You have initially created this universe and also created (different) sects.
You create conflict amongst them and then help them resolve them.

ਮੱਛ ਕੱਛ ਬਾਰਾਹ ਤੁਮ ਤੁਮ ਬਾਵਨ ਅਵਤਾਰ ।
ਨਾਰਸਿੰਘ ਬਊਧਾ ਤੁਹੀਂ ਤੁਹੀਂ ਜਗਤ ਕੋ ਸਾਰ ॥੧੬॥

ਤੂੰਹੀਂ ਮੱਛ, ਕੱਛੂ,ਵਰਾਹ ਅਤੇ ਵਾਮਨ ਅਵਤਾਰ ਸੈਂ।

ਨਰਸਿੰਘ, ਬੁਧ (ਅਵਤਾਰ) ਵੀ ਤੂੰਹੀਂ ਹੈਂ (ਅਤੇ) ਤੂੰਹੀਂ ਜਗਤ ਦੀ ਸੰਭਾਲਣ ਹਾਰ ਹੈਂ ।

You were the incarnation of the fish, tortoise, boar and the dwarf (Waman).
Narsingh and the Buddha incarnations were also yours and you are the sustainer of the universe.

ਤੁਹੀਂ ਰਾਮ ਸ੍ਰੀ ਕ੍ਰਿਸ਼ਨ ਤੁਮ ਤੁਹੀਂ ਬਿਸਨ ਕੋ ਰੂਪ ।
ਤੁਹੀਂ ਪ੍ਰਜਾ ਸਭ ਜਗਤ ਕੀ ਤੁਹੀਂ ਆਪਹੀ ਭੂਪ ॥੧੭॥
ਤੂੰਹੀਂ ਰਾਮ, ਸ੍ਰੀ ਕਿਸ਼ਨ ਅਤੇ ਤੂੰਹੀਂ ਵਿਸ਼ਨੂੰ ਦਾ ਸਰੂਪ ਹੋ ।
ਤੂੰਹੀ ਸਾਰੇ ਜਗਤ ਦੀ ਪ੍ਰਜਾ ਹੈਂ ਅਤੇ ਤੂੰ ਆਪ ਹੀ (ਭੂਪ) ਰਾਜਾ ਹੈਂ ।

You were (Lord) Rama, Sri Krishna and you are the embodiment of (Lord) Vishnu.
You are the subjects and are also the Emperor of this universe.

ਤੁਹੀਂ ਬਿਪ੍ਰ ਛੱਤ੍ਰੀ ਤੁਹੀਂ ਤੁਹੀਂ ਰੰਕ ਅਰੁ ਰਾਉ ।
ਸਾਮ ਦਾਮ ਅਰੁ ਡੰਡ ਤੂੰ ਤੁਮਹੀ ਭੇਦ ਉਪਾਉ ॥੧੮॥
ਤੂੰਹੀਂ ਬ੍ਰਹਾਮਣ ਅਤੇ ਕਸ਼ੱਤਰੀ ਅਤੇ ਤੂੰਹੀਂ ਗਰੀਬ (ਪਰਜਾ) ਅਤੇ ਰਾਜਾ ਹੈਂ ।
ਸੁਲਹਾ ਵੀ ਤੂੰਹੀਂ ਕਰਦੀ ਹੈ, ਹਰਾਉਂਦੀ ਵੀ ਤੂੰਹੀਂ ਹੈਂ, ਸਜ਼ਾ ਵੀ ਤੂੰਹੀਂ ਦਿੰਦੀ ਹੈਂ, ਅਤੇ ਸਭ ਦਾ ਉਪਾ ਵੀ ਤੂੰ ਹੀ ਹੈਂ।

You are the Brahmin and the Kashattaria and you are the pauper and the King.
You transact unanimity, vanquish them, penalise them and are an answer to everything.

ਸੀਸ ਤੁਹੀਂ ਕਾਯਾ ਤੁਹੀਂ ਤੈ ਪ੍ਰਾਨੀ ਕੇ ਪ੍ਰਾਨ ।
ਤੈਂ ਬਿਦਯਾ ਜਗ ਬਕੱਤ੍ਰ ਹੁਇ ਕਰੇ ਬੇਦ ਬਖਯਾਨ ॥੧੯॥
ਸਿਰ ਤੂੰਹੀਂ, ਸਰੀਰ ਤੂੰਹੀਂ ਅਤੇ ਤੂੰਹੀਂ ਪ੍ਰਾਣੀ ਦੇ ਪ੍ਰਾਣ ਹੋ ।
ਤੈਂ ਵਿਦਯਾ ਜੱਗ ਵਿਚ ਬ੍ਰਹਮਾਂ ਨੂੰ ਦਿਤੀ, ਜਿਸਨੇ ਵੇਦਾ ਨੂੰ ਰਚਿਆ।

You are the head, you are the torso and you are soul of the being.

You have granted knowledge to (the four faced) Brahma who has uttered the Vedas.

ਬਿਸਿਖ ਬਾਨ ਧਨੁ ਖਾਗੂਭਨ ਸਰ ਕੈਬਰ ਜਿੱਹ ਨਾਮ ।
ਤੀਰ ਖਤੰਗ ਤਤਾਰਚੋ ਸਦਾ ਕਰੋ ਮਮ ਕਾਮ ॥੨੦॥

ਬਿਸਿਖ (ਬਗੈਰ ਖੰਬਾਂ ਤੋਂ ਤੀਰ), ਬਾਣ, ਧਨੁ (ਕਮਾਣ), ਖਾਗੂਭਨ (ਤੀਰ ਜੋ ਅਕਾਸ਼ ਵਿਚ ਗਮਨ ਕਰਦਾ ਹੈ), ਸਰ (ਫਤਹਿ ਕਰਨ ਵਾਲੇ) ਕੈਬਰ (ਵਿਸ਼ੇਸ਼ ਤੀਰ) ਜੋ ਇਹ ਨਾਮ ਹਨ ।
ਤੀਰ, ਖਤੰਗ (ਖਾਸ ਕਿਸਮ ਦੀ ਲਕੜੀ ਦਾ ਤੀਰ), ਤਤਾਰਚੋ (ਇਕ ਪ੍ਰਕਾਰ ਦਾ ਤੀਰ), (ਇਹ ਸਭ) ਮੇਰੀ ਇਛਾ (ਕਾਮਨਾ) ਸਦਾ ਪੂਰਨ ਕਰਨ ।

Bisikh (arrow without feathers), arrow, bow, Khagarbhan (arrow, which moves in the sky), Kaiber (special arrow), are all names of victors.
Arrow, Khatang (a rare type of wooden arrow), Tatarcho (an unusual arrow), (all these) (kindly) always fulfil my wishes.

ਤੈਣੀਰਾਲੈ ਸੱਤ੍ਰ ਅਰਿ ਮ੍ਰਿਗ ਅੰਤਕ ਸਸਬਾਨ ।
ਤੁਮ ਬੈਰਨ ਪ੍ਰਥਮੈਂ ਹਨੌਂ ਬਹੁਰੋ ਬਿਜੈ ਕ੍ਰਿਪਾਨ ॥੨੧॥

ਭੱਥੇ ਵਿਚ ਸ਼ਤਰੂ ਅਤੇ ਮ੍ਰਿਗਾਂ (ਜਾਨਵਰਾਂ ਦਾ ਸ਼ਿਕਾਰ) ਦਾ ਅੰਤ ਕਰਨ ਵਾਲੇ ਸਸਬਾਨ (ਚੰਦ੍ਰਬਾਣ) ਹੋ ।
ਪਹਿਲਾਂ ਆਪਣੇ ਵੈਰੀਆਂ ਨੂੰ ਪਛਾੜਦੀ ਹੈਂ ਅਤੇ (ਆਪਣੀ) ਕ੍ਰਿਪਾਨ ਨਾਲ ਵਿਜੈ ਪਾਂਵਦੀ ਹੈਂ ।

You are present in the quiver as the Sasbaan (special arrow with a half moon end), which kills and hunts the enemy and game.
You overpower your enemies and then proclaim victory with your sword.

ਤੁਮ ਪਾਟਸ ਪਾਸੀ ਪਰਮ ਸਿਧਿ ਕੀ ਖਾਂਨ ।
ਤੇ ਜਗ ਕੇ ਰਾਜਾ ਭਏ ਦੀਅ ਤਵ ਜਿਹ ਬਰਦਾਨ ॥੨੨॥

ਤੂੰਹੀਂ ਪੱਟਿਸ (ਖੰਡਾ), ਪਾਸੀ (ਨੇਜ਼ਾ), ਪਰਸ (ਕੁਹਾੜਾ) ਹੈਂ ਅਤੇ ਪਰਮ ਸਿੱਧੀ ਦੀ ਖਾਣ ਹੋ ।

ਉਹ ਜਗ ਵਿਚ ਰਾਜੇ ਹੋ ਜਾਂਦੇ ਹਨ ਜਿਨ੍ਹਾਂ ਨੂੰ ਤੂੰ ਵਰਦਾਨ ਦਿੰਦੀ ਹੈਂ।

You are Patis (double-edged sword), spear, battle-axe and a mine of miracles.
They become kings in the world to whom you bestow your boon.

ਸੀਸ ਸੱਤ੍ਰ ਅਰਿ ਅਰਿਯਾਰ ਅਸਿ ਖੰਡੋ ਖੜਗ ਕ੍ਰਿਪਾਨ ।
ਸੱਕ੍ਰ ਸੁਰੇਸਰ ਤੁਮ ਕੀਯੋ ਭਗਤ ਆਪੁਨੋ ਜਾਨ ॥੨੩॥

(ਦੁਸ਼ਮਨਾਂ ਦੇ) ਸੀਸ ਪਧਰੇ ਕਰਨ ਲਈ ਵੈਰੀ ਦੀ ਵੈਰਨ ਤਲਵਾਰ, ਖੰਡਾ, ਖੜਗ ਅਤੇ ਕ੍ਰਿਪਾਨ) ਤੇਰੇ ਹੀ ਨਾਮ ਹਨ ।
ਤੈਂ ਆਪਣਾ ਭਗਤ ਜਾਣ ਕੇ ਦੇਵਤਿਆਂ ਦੇ ਰਾਜੇ (ਇੰਦਰ) ਨੂੰ ਸੱਕ੍ਰ (ਵਿਸ਼ੇਸ਼) ਤੀਰ ਬਖਸ਼ਿਆ ਹੈ ।

The enemy of the enemy - the sword, khanda, kharag (large sword) and kirpaan (sword) are all your names.
You bestowed the Sakkar (special arrow) to your devotee, the king of the demi-gods (Lord Indra).

ਜਮਧਰ ਜਮਦਾੜਾ ਜਬਰ ਜੋਧਾਂਤਕ ਜਿਹ ਨਾਇ ।
ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੈ ਜਾਇ ॥੨੪॥

ਜਮਧਰ (ਕਟਾਰ ਯੰਮ ਦੀ ਦਾਹੜ ਜੇਹਾ), ਜਮਦਾੜਾ (ਦੋ ਮੂਹਾਂ ਵਾਲੀ ਕਟਾਰ), ਜੋਧਾਂਤਕ (ਯੋਧਿਆਂ ਦਾ ਅੰਤ ਕਰਨ ਵਾਲਾ ਖੜਗ ਅਤੇ ਤੀਰ) - ਇਹ ਜੋ ਨਾਮ ਹਨ ।
ਉਸ ਜਬਰ(ਯੋਧੇ) ਨੂੰ ਲੁੱਟ ਕੁੱਟ ਲਿਆ ਜਾਂਦਾ ਹੈ ਜੋ ਇਨ੍ਹਾਂ (ਸ਼ਸਤਰਾਂ) ਨੂੰ ਬੰਨ੍ਹੇ ਬਗੈਰ ਯੁੱਧ ਵਿਚ ਜਾਂਦਾ ਹੈ ।

Jamdhar (a dagger like a tooth), Jamdhara (a double faced blade), Jodhantak (sword and arrow that destroys warriors) - all these (weapon) names
The warrior who goes into battle without these weapons is badly hammered.

ਬਾਂਕ ਬੱਜ੍ਰ ਬਿਛੂਓ ਬਿਸਿਖਿ ਬਿਰਹ ਬਾਨ ਸਭ ਰੂਪ ।
ਜਿਨ ਕੌ ਤੁਮ ਕਿਰਪਾ ਕਰੀ ਭਏ ਜਗਤ ਕੇ ਭੂਪ ॥੨੫॥

ਬਾਂਕ (ਤਲਵਾਰ), ਵੱਜ੍ਰ, ਬਿਛੂਆ (ਪੇਸ਼ਕਬਜ਼), ਬਿਸਿਖ (ਤੀਰ), ਬਿਰਹ (ਖੰਭਾਂ ਵਾਲਾ ਤੀਰ), ਸਾਰੇ ਤੇਰੇ ਹੀ ਰੂਪ ਹਨ ।
ਜਿਨ੍ਹਾਂ ਤੇ ਤੈਂ ਕਿਰਪਾ ਕੀਤੀ ਉਹ ਜਗਤ ਤੇ ਰਾਜੇ ਹੋਏ ।

Baank (sword), mace, dagger, bisikh (arrow), Birha (arrow with feathers) - are all your identity.
On the ones you granted your benevolence, they became kings in this world.

ਸਸਤ੍ਰਸੇਰ ਸਮਰਾਂਤਕਰ ਸਿੱਪਰਾ ਅਰਿ ਸਮਸੇਰ ।
ਮੁਕਤ ਜਾਲ ਜਮਕੇ ਭਏ ਜਿਨੈ ਕਹਯੋ ਇਕ ਬੇਰ ॥੨੬॥

ਸ਼ਸਤਰਸੇਰ (ਸ਼ਸਤਰਾਂ ਦਾ ਰਾਜਾ), ਸਮਰਾਂਤਕ (ਯੁਧ ਦਾ ਅੰਤ ਕਰਨ ਵਾਲਾ ਖੜਗ), ਸਿਪਰਾ (ਤੀਰ ਜੋ ਢਾਲ ਨੂੰ ਭੰਨ ਦੇਵੇ) ਅਤੇ ਸ਼ਮਸ਼ੀਰ।
ਉਹ ਯਮ ਦੇ ਜਾਲ ਤੋਂ ਮੁਕਤੀ ਪਾਉਂਦਾ ਹੈ ਜਿਸਨੇ ਇਕ ਵਾਰ ਵੀ (ਤੇਰਾ)ਨਾਮ ਲਿਆ ।

Shasterser (King of arms), Samrantak (sword, which ends battle), Sipra (arrow, which breaks a shield) and Shamsher (sword).
He escapes the net of doom that mentions your name even once.

ਸੈਫ ਸਰੋਹੀ ਸੱਤ੍ਰ ਅਰਿ ਸਾਰੰਗਾਰਿ ਜਿੱਹ ਨਾਮ ।
ਸਦਾ ਹਮਾਰੇ ਚਿਤ ਬਸੋ ਸਦਾ ਕਰੋ ਮਮ ਕਾਮ ॥੨੭॥

ਸੈਫ (ਸਿੱਧੀ ਤਲਵਾਰ), ਸਰੋਹੀ, ਸੱਤ੍ਰ (ਖੜਗ), ਸਾਰੰਗਾਰਿ (ਤਲਵਾਰ ਜੋ ਧਨੁਸ਼ ਕੱਟ ਦਿੰਦੀ ਹੈ) ਜੋ (ਤੇਰੇ) ਨਾਮ ਹਨ ।
ਸਦਾ ਮੇਰੇ ਮਨ ਵਿਚ ਵਸੋ ਅਤੇ ਸਦਾ ਮੇਰੀ ਕਾਮਨਾ ਪੂਰਨ ਕਰੋ।

Saif (straight sword), Sarohi, Sattar (sword type), Sarangaar (sword, which cuts bow)- are all these names (weapons).
Invariably remain in my mind and constantly comply with my wishes.

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ
ਪ੍ਰਿਥਮ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੧॥

ਸ੍ਰੀ ਨਾਮ ਮਾਲਾ ਪੁਰਾਣ ਵਿਚੋਂ ਸ੍ਰੀ ਭਗੌਤੀ ਜੀ ਦੀ ਉਸਤਤ ਦਾ ਪਹਿਲਾ ਅਧਿਆਇ ਸ਼ੁਭ ਸਮਾਪਤ ਹੋਇਆ ।

The Glory of Sri Bhagauti in the first chapter of Naam Mala from the Puraan has been concluded auspiciously.

=============



ਦਸਮੇਸ਼ ਬਾਣੀ ਦਰਪਣ ਗੁਰੂ ਗੋਬਿੰਦ ਸਿੰਘ ਜੀ ਦੀਆਂ ਪੰਜ ਚੋਣਵੀਆਂ ਬਾਣੀਆਂ, ਉੱਗਰਦੰਤੀ, ਚੰਡੀ ਦੀ ਵਾਰ, ਫਤਹਿਨਾਮਾ, ਸਵੱਯੇ ਕਲਕੀ ਅਤੇ ਸ਼ਸਤਰ ਨਾਮ ਮਾਲਾ ਦਾ ਪੰਜਾਬੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਹੈ। ਸ੍ਰੀ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਦੇ ਕੁਝ ਸਬੂਤ, ਸਿਖ ਅਰਦਾਸ ਤੇ ਵਿਚਾਰ ਅਤੇ ਭਗੌਤੀ ਸ਼ਬਦ ਦਾ ਮਹੱਤਵ ਪੂਰਨ ਨਿਰਣਾ ਕੀਤਾ ਗਿਆ ਹੈ। ਕਲਿਕੀ ਅਵਤਾਰ ਬਾਰੇ ਸੰਬਲ ਦੇਸ ਦੀ ਜਾਣਕਾਰੀ ਹੈ।

Dasmesh Bani Darpan is the translation in Panjabi and English of five banis of Guru Gobind Singh Ji, which are Uggardanti, Chandi di Vaar, Fatehnama, Sawayye Kalki & Shaster Naam Mala. The authenticity of the Sri Dasam Granth has been discussed with proofs. The Sikh Ardass and the word "Bhagauti" discussed in detail. Some interesting information about the Shambhal area of the Kalki Avtar also given.

ISBN 818299356-3

